ਦਲੀਪ ਕੁਮਾਰ ਮੁਖਰਜੀ ਦਾ ਜਨਮ 1918 ਵਿਚ ਕਲਕੱਤਾ ਵਿਖੇ ਹੋਇਆ। ਆਪ ਭਾਰਤੀ ਸੰਗੀਤ ਦੇ ਪ੍ਰਸਿੱਧ ਅਚਾਰਜ ਹਨ। ਆਪ "ਵਿਸ਼ਨੂੰਪੁਰ ਘਰਾਣਾ", "ਸੰਗੀਤੇਰ ਆਸ਼ਰਾਏ", "ਸੰਗੀਤ ਸਾਧਨਾ ਵਿਵੇਕਾਨੰਦ ਓ ਕਲਪਤਰੂ" ਆਦਿ ਪੁਸਤਕਾਂ ਦੇ ਕਰਤਾ ਹਨ। ਇਹ ਸਭ ਪੁਸਤਕਾਂ ਬੰਗਾਲੀ ਭਾਸ਼ਾ ਵਿਚ ਹਨ। ਬੰਗਾਲ ਦੇ ਸ਼ਾਸਤਰੀ ਸੰਗੀਤ ਦੀ ਦੀਰਘ ਖੋਜ ਕਰਨ ਕਰ ਕੇ "ਭਾਰਤੀ ਸੰਗੀਤ ਦਾ ਵਿਸ਼ਵ ਕੋਸ਼" ਲਈ ਵੀ ਆਪ ਲੇਖ ਲਿਖ ਰਹੇ ਹਨ। ਇਹ ਵਿਸ਼ਵ ਕੋਸ਼ ਸੰਗੀਤ ਨਾਟਕ ਅਕਾਦਮੀ, ਨਵੀਂ ਦਿੱਲੀ, ਵਲੋਂ ਤਿਆਰ ਕਰਵਾਇਆ ਜਾ ਰਿਹਾ ਹੈ।

ਸ੍ਰੀ ਮੁਖਰਜੀ ਨੇ "ਭਾਰਤ ਕੋਸ਼" ਦੀਆਂ ਸਭ ਸੰਚੀਆਂ ਲਈ ਬਹੁਤ ਸਾਰੇ ਲੇਖ ਲਿਖੇ ਹਨ ਅਤੇ ਕਈ ਸਰਬ ਭਾਰਤੀ ਗੋਸ਼ਟੀਆਂ ਵਿਚ ਆਪ ਪੱਤਰ ਪੜ੍ਹ ਚੁਕੇ ਹਨ। ਸੰਗੀਤ ਦੇ ਇਕ ਬੰਗਾਲੀ ਤ੍ਰੈਮਾਸਕ "ਬਿਸਵਾ ਬੀਨਾ" ਦੇ ਸੰਪਾਦਕ ਮੰਡਲ ਦੇ ਆਪ **ਮੰਡਲਪਤੀ** ਹਨ। ਨੈਸ਼ਨਲ ਬੁਕ ਟਰੱਸਟ ਦੀ ਰਾਸ਼ਟਰੀ ਜੀਵਨੀਆਂ ਦੀ ਲੜੀ ਲਈ ਚੈਤੱਨਿਆ ਦੀ ਇਹ ਜੀਵਨੀ ਆਪ ਨੇ ਬੜੀ ਖੋਜ ਕਰ ਕੇ ਲਿਖੀ ਹੈ।

ਰਾਸ਼ਟਰੀ ਜੀਵਨੀਆਂ ਦੀ ਲੜੀ

# ਚੈਤੱਨਿਆ

ਦਲੀਪ ਕੁਮਾਰ ਮੁਖਰਜੀ

ਅਨੁਵਾਦਕ

ਈਸ਼ਰ ਸਿੰਘ ਅਟਾਰੀ



ਨੈਸ਼ਨਲ ਬੁਕ ਟਰੱਸਟ, ਇੰਡੀਆ

ਨਵੀਂ ਦਿੱਲੀ

# ਮੁਖਬੰਦ

ਚੈਤੱਨਿਆ ਮਹਾਂ ਪ੍ਰਭੂ ਜਿਹੜੇ ਭਗਵਾਨ ਗੌਰੰਗ ਦੇ ਨਾਂ ਨਾਲ ਵੀ ਪ੍ਰਸਿੱਧ ਹਨ, ਵੈਸ਼ਨਵਵਾਦ ਦੀ ਭਗਤੀ ਪਰੰਪਰਾ ਦੇ ਇਕ ਰੋਸ਼ਨ ਸਿਤਾਰਾ ਹੋਏ ਹਨ। ਵੈਸ਼ਨਵਵਾਦ ਦਾ ਪੁਨਰ-ਉਠਾਨ, ਵਿਸ਼ੇਸ਼ ਕਰ ਕੇ ਉੱਤਰੀ ਭਾਰਤ ਵਿਚ, ਬੰਗਾਲ ਦੇ ਇਸ ਸੰਤ ਦੇ ਆਗਮਨ ਨਾਲ ਹੀ ਸੰਭਵ ਹੋਇਆ।

ਚੈਤੱਨਿਆ ਦੇ ਉਭਰਨ ਤੋਂ ਪਹਿਲਾਂ ਦਾ ਸਮਾਂ ਲੋਕਾਂ ਦੇ ਰਾਜਨੀਤਕ ਅਤੇ ਸਮਾਜਕ ਜੀਵਨ ਵਿਚ ਅਰਾਜਕਤਾ ਅਤੇ ਹਫ਼ੜਾ ਦਫ਼ੜੀ ਦਾ ਸਮਾਂ ਸੀ। ਜਰਵਾਣਿਆਂ ਦੇ ਹੜ੍ਹਾਂ ਦੇ ਹੜ੍ਹ ਆਏ ਅਤੇ ਉਨ੍ਹਾਂ ਨੇ ਦੇਸ਼ ਨੂੰ ਰਾਜਨੀਤਕ, ਆਰਥਿਕ ਅਤੇ ਆਤਮਕ ਤੌਰ ਤੇ ਸਿਥਲ ਬਣਾ ਕੇ ਰੱਖ ਦਿਤਾ।

ਫਲਸਰੂਪ ਭਾਰਤੀ ਚਿੰਤਨ ਅਤੇ ਸੰਸਕ੍ਰਿਤੀ ਵਿਚ ਇਕ ਸਮੁੱਚਾ ਨਿਘਾਰ ਆ ਗਿਆ ਅਤੇ ਨਿਰਾਸ਼ਾ ਦੀ ਭਾਵਨਾ ਨੇ ਲੋਕਾਂ ਨੂੰ ਘੇਰ ਲਿਆ। ਲੋਕ ਢਹਿੰਦੀਆਂ ਕਲਾਂ ਵਲ ਜਾ ਰਹੇ ਸਨ ਅਤੇ ਉਨ੍ਹਾਂ ਦਾ ਧਰਮ ਤੇ ਇਸ਼ਟ ਡੋਲ ਰਿਹਾ ਸੀ। ਉਹ ਅਜਿਹੇ ਮਹਾਂਪੁਰਸ਼ ਦੀ ਭਾਲ ਵਿਚ ਸਨ ਜਿਹੜਾ ਉਨ੍ਹਾਂ ਨੂੰ ਮੁੜ ਧੀਰਜ ਬਖ਼ਸ਼ੇ ਅਤੇ ਈਸ਼ਵਰ ਭਗਤੀ ਰਾਹੀਂ ਉਨ੍ਹਾਂ ਨੂੰ ਜੀਵਨ ਦਾ ਸੱਚਾ ਮਾਰਗ ਵਿਖਾਵੇ।

ਇਹ ਸੀ ਸਮਾਂ ਜਦੋਂ ਚੈਤੱਨਿਆ ਪ੍ਰਗਟ ਹੋਏ। ਆਪ ਮਹਾਂਪੁਰਸ਼ਾਂ ਦੀ ਉਸ ਮਾਲਾ ਦੇ ਮੋਤੀ ਸਨ ਜਿਸ ਵਿਚ ਰਾਮਾਨੁਜ ਆਚਾਰੀਆ, ਵਲਭਾਚਾਰੀਆ, ਰਾਮਾਨੰਦ ਅਤੇ ਹੋਰ ਮਹਾਂਪੁਰਸ਼ਾਂ ਦੇ ਨਾਂ ਵੀ ਪਰੋਏ ਹੋਏ ਹਨ। ਇਨ੍ਹਾਂ ਭਗਤੀ ਮੱਤ ਨੂੰ ਈਸ਼ਵਰ ਅਰਾਧਨਾ ਦੀ ਇਕ ਰਹਿਤ ਦੇ ਤੌਰ ਤੇ ਸੁਦ੍ਰਿੜ ਕੀਤਾ। ਇਨ੍ਹਾਂ ਦੇ ਪਿਛੋਂ ਜੈ ਦੇਵ ਆਏ ਜਿਨ੍ਹਾਂ ਨੇ ਕ੍ਰਿਸ਼ਨ ਅਤੇ ਰਾਧਾ ਦੇ ਪਿਆਰ ਉਤੇ ਆਧਾਰਿਤ ਇਕ ਸ੍ਰੇਸ਼ਟ ਗ੍ਰੰਥ (ਕਲਾਸਿਕ) "ਗੀਤ ਗੋਵਿੰਦ" ਲਿਖਿਆ। ਇਸੇ ਵਿਸ਼ੇ ਨੂੰ ਵਿਦਿਆਪਤੀ ਅਤੇ ਚੰਡੀ ਦਾਸ ਨੇ

ਹੋਰ ਅਗੇ ਤੋਰਿਆ। ਚੈਤੱਨਿਆ ਨੇ ਆਪਣੇ ਭਜਨਾਂ ਰਾਹੀਂ ਭਗਤੀ ਦਾ ਕੀਰਤਨ ਅਤੇ ਸੰਕੀਰਤਨ ਵਾਲਾ ਰੂਪ ਪ੍ਰਚਲਿਤ ਕਰ ਕੇ ਭਗਤੀ ਲਹਿਰ ਵਿਚ ਕੁਝ ਸਭਿਆਚਾਰਕ ਜਾਗ੍ਰਤੀ ਲਿਆਂਦੀ। ਫਲਸਰੂਪ ਆਮ ਲੋਕਾਂ ਦੀ ਬਹੁ-ਗਿਣਤੀ ਵਿਚ ਵਿਸ਼ਾਲ ਰੂਪ ਵਿਚ ਰੂਹਾਨੀ ਚੇਤਨਾ ਪੈਦਾ ਹੋ ਗਈ। ਇਸ ਨਾਲ ਪਹਿਲਾਂ ਬੰਗਾਲ ਵਿਚ ਅਤੇ ਪਿਛੋਂ ਉੱਤਰੀ ਭਾਰਤ ਵਿਚ ਵੈਸ਼ਨਵਵਾਦ ਨੂੰ ਨਵਾਂ ਜੀਵਨ ਮਿਲ ਗਿਆ।

ਚੈਤੱਨਿਆ ਦੇ ਜੀਵਨ ਦੀ ਕਹਾਣੀ ਪਰੇਰਨਾ ਅਤੇ ਸਿੱਖਿਆ ਦੇਣ ਵਾਲੀ ਹੈ। ਇਸ ਪੁਸਤਕ ਦੇ ਲੇਖਕ ਸ੍ਰੀ ਦਲੀਪ ਕੁਮਾਰ ਮੁਖਰਜੀ ਨੇ ਬੰਗਾਲ ਦੇ ਇਸ ਮਹਾਨ ਸੰਤ ਦੇ ਜੀਵਨ ਅਤੇ ਕਾਰਜ ਬਾਰੇ ਬੜਾ ਰੋਚਕ ਵਰਣਨ ਦਿਤਾ ਹੈ। ਚੈਤੱਨਿਆ ਦੇ ਜੀਵਨ ਦੀਆਂ ਜੋ ਬਹੁਤ ਸਾਰੀਆਂ ਘਟਨਾਵਾਂ ਉਨ੍ਹਾਂ ਦਿਤੀਆਂ ਹਨ, ਉਨ੍ਹਾਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਚੈਤੱਨਿਆ ਕਿੰਨੇ ਵੱਡੇ ਮਨੁੱਖਵਾਦੀ ਸਨ।

**ਬੀ. ਵੀ. ਕੇਸਕਰ**

# ਤਤਕਰਾ

**ਮੁਖਬੰਦ** ਪੰਜ

**ਕਾਂਡ** **ਪੰਨਾ**

1. ਇਤਿਹਾਸਕ ਪਿੱਠ-ਭੂਮੀ ... ... 1
2. ਉੜੀਸਾ ਵਿਚ ਚੈਤੱਨਿਆ ਅਤੇ ਵੈਸ਼ਨਵ ਮੱਤ ... ... 40
3. ਵ੍ਰਿੰਦਾਵਨ ਦੇ ਛੇ ਗੋਸੁਆਮੀ ... ... 65
4. ਵੈਸ਼ਨਵਵਾਦ ਦੀ ਬੰਗਾਲ ਸੰਪ੍ਰਦਾ ਅਤੇ ਚੈਤੱਨਿਆ... ... 82
5. ਚੈਤੱਨਿਆ ਮੱਤ ਅਤੇ ਸਾਹਿੱਤ ... ... 89
6. ਚੈਤੱਨਿਆ ਅਤੇ ਭਜਨ ਕੀਰਤਨ ... ... 121

# 1. ਇਤਿਹਾਸਕ ਪਿੱਠ-ਭੂਮੀ

ਚੈਤੱਨਿਆ ਹਿੰਦੂ ਸੰਤਾਂ ਦੇ ਰੌਸ਼ਨ ਸਿਤਾਰਿਆਂ ਅਤੇ ਬੰਗਾਲ ਅਤੇ ਭਾਰਤ ਦੇ ਮਹਾਨ ਸਪੂਤਾਂ ਵਿਚੋਂ ਹੋਏ ਹਨ। ਵੈਸ਼ਨਵ ਪੁਨਰ-ਜਾਗ੍ਰਤੀ ਦਾ ਵਿਸ਼ਾਲ ਬ੍ਰਿਛ ਜਿਹੜਾ ਉਨ੍ਹਾਂ ਤੋਂ ਸਦੀਆਂ ਪਹਿਲਾਂ ਪੁੰਗਰ ਚੁਕਾ ਸੀ, ਉਹ ਚੈਤੱਨਿਆ ਦੇ ਜੀਵਨ ਵਿਚ ਉਨ੍ਹਾਂ ਦੇ ਰਾਹੀਂ ਆਪਣੇ ਪੂਰੇ ਜੋਬਨ ਉਤੇ ਪੁਜ ਗਿਆ। ਸੁਗੰਧੀ ਜਿਹੜੀ ਉਸ ਨੇ ਉਸ ਵੇਲੇ ਦਿੱਤੀ ਸੈਂਕੜੇ ਸਾਲਾਂ ਪਿਛੋਂ ਹਾਲੀ ਤਕ ਹਿੰਦੂ ਮਨਾਂ ਨੂੰ ਮੁਗਧ ਕਰ ਰਹੀ ਹੈ। ਚੈਤੱਨਿਆ, ਜਿਨ੍ਹਾਂ ਨੂੰ ਚੈਤੱਨਿਆ ਮਹਾਂ ਪ੍ਰਭੂ ਜਾਂ ਭਗਵਾਨ ਗੌਰੰਗ ਵੀ ਕਿਹਾ ਜਾਂਦਾ ਹੈ, ਦਾ ਸੰਦੇਸ਼ ਅਤੇ ਸਾਰ ਵੈਸ਼ਨਵ ਹਿਰਦਿਆਂ ਨੂੰ ਹੁਣ ਵੀ ਆਨੰਦ, ਸ਼ਰਧਾ ਅਤੇ ਪਿਆਰ ਨਾਲ ਹਲੂਣਦਾ ਰਹਿੰਦਾ ਹੈ।

ਚੈਤੱਨਿਆ ਦੇ ਪ੍ਰਗਟ ਹੋਣ ਤੋਂ ਤੁਰੰਤ ਪਹਿਲਾਂ ਦੀਆਂ ਸਦੀਆਂ ਭਾਰਤ ਦੇ ਇਤਿਹਾਸ ਵਿਚ ਆਪਾ ਧਾਪੀ ਅਤੇ ਘੜਮੱਸ ਦੀਆਂ ਸਦੀਆਂ ਆਖੀਆਂ ਜਾ ਸਕਦੀਆਂ ਹਨ। ਹਿੰਦੂਕੁਸ਼ ਪਰਬਤ ਦੇ ਪਾਰੋਂ ਜਰਵਾਣਿਆਂ ਦੇ ਹੜ੍ਹਾਂ ਦੇ ਹੜ੍ਹ ਆਏ ਅਤੇ ਭਾਰਤ ਵਿਚ ਲੁੱਟ ਮਾਰ, ਬੇਪਤੀ ਅਤੇ ਖ਼ੂਨ ਖ਼ਰਾਬਾ ਕਰਕੇ ਦੇਸ਼ ਦੇ ਮਾਲਕ ਬਣ ਬੈਠੇ। ਉਨ੍ਹਾਂ ਦੀ ਭੁੱਖ ਫਿਰ ਵੀ ਪੂਰੀ ਨਾ ਹੋਈ। ਉਨ੍ਹਾਂ ਦੀਆਂ ਤਲਵਾਰਾਂ ਖਿੱਚੀਆਂ ਹੀ ਰਹੀਆਂ। ਜਦੋਂ ਉਹ ਇਥੋਂ ਦੇ ਅਸਲ ਵਸਨੀਕਾਂ ਨਾਲ ਨਾ ਲੜਦੇ ਤਾਂ ਆਪੋ ਵਿਚ ਲੜਨ ਲੱਗ ਜਾਂਦੇ। ਫ਼ੌਜੀ ਲਸ਼ਕਰਾਂ ਦੀਆਂ ਟਾਪਾਂ ਅਤੇ ਜੰਗੀ ਲਲਕਾਰਿਆਂ ਨਾਲ ਦੇਸ਼ ਦੀ ਸ਼ਾਂਤੀ ਭੰਗ ਹੋ ਚੁੱਕੀ ਸੀ। ਬੰਗਾਲ ਵਿਚ ਬਾਰ੍ਹਵੀਂ ਸਦੀ ਦੇ ਅਖ਼ੀਰ ਵਿਚ ਨਵਾਬ ਲਕਸ਼ਮਣ ਸੇਨ ਦੇ ਤੁਰਕਾਂ ਪਾਸੋਂ ਹਾਰ ਖਾ ਜਾਣ ਪਿਛੋਂ ਹਿੰਦੂ ਬਾਦਸ਼ਾਹੀ ਸਮਾਪਤ ਹੋ ਗਈ ਅਤੇ ਬੰਗਾਲ ਮੁਗ਼ਲ ਸਲਤਨਤ ਦਾ ਇਕ ਹਿੱਸਾ ਬਣ ਗਿਆ।

ਇਸ ਦਾ ਸਾਧਾਰਣ ਪਰਿਣਾਮ ਇਹ ਹੋਇਆ ਕਿ ਹਿੰਦੂ ਜੀਵਨ ਅਤੇ

ਸੰਸਕ੍ਰਿਤੀ ਪਤਨ ਵਲ ਚਲੀ ਗਈ। ਹਿੰਦੂ ਆਪਣੇ ਹੀ ਘਰਾਂ ਵਿਚ ਬਿਗਾਨੇ ਹੋ ਗਏ। ਉਨ੍ਹਾਂ ਦੀ ਜਾਨ, ਮਾਲ ਅਤੇ ਧਰਮ ਹਾਕਮਾਂ ਦੇ ਰਹਿਮ ਉਤੇ ਹੋ ਗਏ। ਹਾਰ ਦੀ ਇਕ ਭਾਵਨਾ ਸਾਰੇ ਪਾਸੇ ਪੱਸਰ ਗਈ। ਲੋਕਾਂ ਦੀ ਕਲਾ ਢਹਿ ਗਈ ਅਤੇ ਵਿਸ਼ਵਾਸ ਡੋਲ ਗਿਆ।

ਪਰ ਇਨ੍ਹਾਂ ਆਫ਼ਤਾਂ ਦੇ ਨਾਲ ਨਾਲ, ਭਾਵੇਂ ਇਨ੍ਹਾਂ ਸਦਕਾ ਹੀ ਜਾਂ ਇਨ੍ਹਾਂ ਤੋਂ ਬਿਨਾਂ, ਦੇਸ਼ ਵਿਚ ਧਾਰਮਕ ਪੁਨਰ-ਜਾਗ੍ਰਤੀ ਵੀ ਹੋਈ। ਬਾਰ੍ਹਵੀਂ ਸਦੀ ਵਿਚ ਰਾਮਾਨੁਜਾਚਾਰੀਆ ਈਸ਼ਵਰ ਅਰਾਧਨਾ ਲਈ ਸਰਗੁਣ ਅਤੇ ਦੇਹਧਾਰੀ ਗੁਰੂ ਦਾ ਮੱਤ ਅਤੇ ਭਗਤੀ ਦਾ ਸੰਦੇਸ਼ ਲੈ ਕੇ ਆਏ ਜਿਨ੍ਹਾਂ ਨੇ ਭਗਤੀ ਲਹਿਰ ਨੂੰ ਹੋਰ ਉਤਸ਼ਾਹ ਦਿੱਤਾ। ਬੰਗਾਲ ਵਿਚ ਜੈ ਦੇਵ ਨੇ ਆਪਣੀ ਅਮਰ ਰਚਨਾ 'ਗੀਤ ਗੋਵਿੰਦਾ' ਵਿਚ ਰਾਧਾ ਕ੍ਰਿਸ਼ਨ ਦੇ ਪਿਆਰ ਦੇ ਗੀਤ ਗਾਏ। ਵਿੱਦਿਆਪਤੀ ਅਤੇ ਚੰਡੀਦਾਸ ਨੇ ਵੀ ਇਹੋ ਵਿਸ਼ਾ ਲਿਆ। ਵਿੱਦਿਆਪਤੀ ਦਾ ਮੈਥਿਲੀ ਵਿਚ ਲਿਖਿਆ ਕਾਵਿ 'ਪਦਾਵਲੀ' ਅਤੇ ਚੰਡੀਦਾਸ ਦੀ ਰਚਨਾ 'ਸ੍ਰੀ ਕ੍ਰਿਸ਼ਨ ਕੀਰਤਨ' ਜਿਥੇ ਜਿਥੇ ਵੀ ਗਈ ਲੋਕ-ਪ੍ਰਿਯ ਹੋ ਗਈ। ਇਸ ਤਰ੍ਹਾਂ ਸੰਗੀਤ ਦੇ ਖੰਭਾਂ ਉਤੇ ਉਡਦੀ ਭਗਤੀ ਲਹਿਰ ਗੌਡ ਦੇਸ਼ ਵਿਚ ਬਹੁਤ ਜ਼ੋਰ ਫੜ ਗਈ। ਹਿੰਦੂ ਜਨ-ਸਮੂਹ ਨੂੰ ਕ੍ਰਿਸ਼ਨ ਕੀਰਤਨ ਵਿਚ ਆਪਣੇ ਮਨੋਭਾਵਾਂ ਅਤੇ ਵੇਗਾਂ ਦੇ ਨਿਕਾਸ ਅਤੇ ਦੁਖ ਸੰਤਾਪ ਤੋਂ ਛੁਟਕਾਰੇ ਦਾ ਇਕ ਰਾਹ ਮਿਲ ਗਿਆ। ਨਿਜੀ ਸੰਤਾਪ ਤੋਂ ਮੁਕਤ ਹੋਣ ਅਤੇ ਪ੍ਰਭੂ ਨਾਲ ਜੁੜਨ ਦਾ ਲਗ ਭਗ ਇਹੋ ਹੀ ਇਕ ਰਸਤਾ ਰਹਿ ਗਿਆ ਸੀ।

ਬਾਰ੍ਹਵੀਂ ਸਦੀ ਤੋਂ ਪਿਛੋਂ ਵੈਸ਼ਨਵ ਮੱਤ ਬੰਗਾਲ ਵਿਚ ਚੱਲੀ ਇਕ ਬਹੁਤ ਮਹੱਤਵਪੂਰਣ ਧਾਰਮਕ ਲਹਿਰ ਸੀ ਭਾਵੇਂ ਕਿ ਇਹ ਬਹੁਤ ਪੱਸਰੀ ਹੋਈ ਨਹੀਂ ਸੀ। ਭਗਤੀ, ਪ੍ਰਭੂ ਅਰਾਧਨਾ ਦੇ ਇਕ ਸਾਧਨ ਦੇ ਤੌਰ ਤੇ ਸਥਾਪਨ ਹੋ ਗਈ ਅਤੇ ਇੰਜ ਹੀ ਕੀਰਤਨ ਵੀ, ਜਿਹੜਾ ਭਗਤੀ ਦੇ ਪ੍ਰਗਟਾਅ ਦਾ ਇਕ ਮੁਖ ਮਾਧਿਅਮ ਹੈ।

ਨਿਸਚੇ ਹੀ ਕੁਝ ਹੋਰ ਮੱਤ-ਮਤਾਂਤਰ ਅਤੇ ਧਾਰਮਕ ਰਹੁ-ਰੀਤੀਆਂ ਵੀ ਉਸ ਵੇਲੇ ਪ੍ਰਚਲਿਤ ਸਨ। ਕਈ ਭਾਂਤ ਦਾ ਬੁਧ-ਮੱਤ ਅਤੇ ਵਚਿੱਤਰ ਭਾਂਤ ਦੇ ਕਰੜੇ ਕਰਮ ਕਾਂਡਾਂ ਵਾਲੀਆਂ ਉਸ ਦੀਆਂ ਸੰਪਰਦਾਵਾਂ ਵਜਰਾਨਯਾ ਅਤੇ ਸਹਜਾਨਯਾ। ਤਾਂਤ੍ਰਿਕ ਮੱਤ ਜਿਸ ਦੀਆਂ ਰਸਮਾਂ ਬਹੁਤ ਕਠੋਰ ਅਤੇ ਜਟਿਲ

ਸਨ। ਤਾਂਤ੍ਰਿਕ ਮੱਤ ਲੋਕਾਂ ਨੂੰ ਕਾਫ਼ੀ ਪ੍ਰਭਾਵਿਤ ਕਰਨ ਵਾਲਾ ਸੀ ਕਿਉਂਕਿ ਇਸ ਰਾਹੀਂ ਮਨੁੱਖ ਨੂੰ ਕਈ ਤਰ੍ਹਾਂ ਦੀਆਂ ਕਰਾਮਾਤੀ ਸ਼ਕਤੀਆਂ ਪ੍ਰਾਪਤ ਹੋ ਜਾਂਦੀਆਂ ਸਨ। ਕੁਝ ਸਮੇਂ ਲਈ ਇਹ ਮੱਤ ਬਹੁਤ ਲੋਕ-ਪ੍ਰਿਯ ਰਿਹਾ। ਪਰ ਇਨ੍ਹਾਂ ਵਿਚੋਂ ਕੋਈ ਵੀ ਸਮੁੱਚੇ ਤੌਰ ਤੇ ਸਮਾਜ ਉਤੇ ਡੂੰਘਾ ਅਸਰ ਨਾ ਪਾ ਸਕਿਆ। ਇਨ੍ਹਾਂ ਦਾ ਮਨੁੱਖਤਾ ਨੂੰ ਕੋਈ ਵੱਡਾ ਲਾਭ ਨਾ ਮਿਲਿਆ ਕਿਉਂਕਿ ਇਹ ਸਮੇਂ ਦੀ ਕੋਈ ਮੰਗ ਪੂਰੀ ਨਾ ਕਰ ਸਕੇ। ਅਸਲ ਵਿਚ ਇਨ੍ਹਾਂ ਨੂੰ ਧਰਮ ਕਹਿਣਾ ਵੀ ਸੰਭਵ ਨਹੀਂ। ਇਹ ਜੇ ਕੁਝ ਹੈ ਵੀ ਸਨ ਤਾਂ ਆਤਮਾ ਨੂੰ ਕੁਰਾਹੇ ਪਾਉਣ ਵਾਲੇ ਅਤੇ ਰੂਹ ਨੂੰ ਭਟਕਾਉਣ ਵਾਲੇ। ਪਤਨ ਦਾ ਇਕ ਬਿੰਬ ਮਨੁੱਖੀ ਰੂਹ ਵਿਚ ਲਹਿ ਚੁੱਕਾ ਸੀ।

ਨਵਦੀਪ, ਉਹ ਸਥਾਨ ਜਿਥੇ ਚੈਤੰਨਿਆ ਨੇ ਜਨਮ ਲਿਆ, ਇਸ ਸਮੇਂ ਵਿਚ ਵਧਦਾ ਵਧਦਾ ਇਕ ਉਘਾ ਸੰਸਕ੍ਰਿਤਕ ਅਤੇ ਧਾਰਮਕ ਧਾਮ ਬਣ ਚੁੱਕਾ ਹੋਇਆ ਸੀ, ਬੜੀ ਦੇਰ ਤੋਂ ਇਹ ਸੰਸਕ੍ਰਿਤ ਵਿੱਦਿਆ ਦਾ ਇਕ ਗੜ੍ਹ ਚਲਿਆ ਆ ਰਿਹਾ ਸੀ, ਜਿਥੇ ਦੂਰੋਂ ਦੂਰੋਂ ਵਿਦਿਆਰਥੀ ਪੜ੍ਹਨ ਆਇਆ ਕਰਦੇ ਸਨ। ਇਹ ਸਨਾਤਨੀ ਬ੍ਰਾਹਮਣਾਂ ਦਾ, ਜਿਨ੍ਹਾਂ ਦਾ ਉਘਾ ਪ੍ਰਤੀਨਿਧ ਰਘੁਨੰਦਨ ਸੀ, ਤਕੜਾ ਕੇਂਦਰ ਸੀ।

ਤਾਂਤ੍ਰਿਕ ਪ੍ਰਭਾਵ ਇਥੇ ਹੀ ਕਾਫ਼ੀ ਸੀ। 'ਤੰਤਰਾਸਾਰ' ਦਾ ਕਰਤਾ ਕ੍ਰਿਸ਼ਨ ਨੰਦ ਆਗਮਵਾਗੀਸਾ ਇਥੋਂ ਦਾ ਹੀ ਵਾਸੀ ਸੀ। ਵੈਸ਼ਨਵ ਸਮਾਜ ਭਾਵੇਂ ਗਿਣਤੀ ਵਿਚ ਥੋੜਾ ਸੀ, ਪਰ ਸੀ ਬਹੁਤ ਸਰਗਰਮ। ਸਮੇਂ ਸਮੇਂ ਸ਼ਰਧਾਲੂ ਇਕ ਦੂਜੇ ਦੇ ਘਰ ਜੁੜਦੇ ਅਤੇ ਗੋਸ਼ਟੀਆਂ, ਕਥਾ ਅਤੇ ਭਾਗਵਤ ਦੇ ਪਾਠ ਕਰਦੇ। ਨਾਲ ਕੀਰਤਨ ਵੀ ਹੁੰਦੇ।

ਨਵਦਵੀਪ ਵਿਚ ਵੈਸ਼ਨਵ ਲਹਿਰ ਦੇ ਪਿਛੋਂ ਪਰੇਰਨਾ ਸ਼ਕਤੀ ਮਾਧਵੇਂਦ੍ਰ ਪੁਰੀ ਦੀ ਸੀ ਜਿਹੜੇ ਉਘੇ ਵਿਦਵਾਨ ਅਤੇ ਮਹਾਨ ਭਗਤ ਸਨ। ਬੰਗਾਲ ਵੈਸ਼ਨਵ ਮੱਤ ਦੇ ਇਤਿਹਾਸ ਵਿਚ ਮਾਧਵੇਂਦ੍ਰ ਪੁਰੀ ਦਾ ਨਾਂ ਬਹੁਤ ਮਹੱਤਵਪੂਰਣ ਹੈ ਕਿਉਂਕਿ ਉਨ੍ਹਾਂ ਨੇ ਹੀ ਨਿਸ਼ਕਾਮ ਭਗਤੀ ਅਤੇ ਸ਼ੁੱਧ ਪਿਆਰ ਉਤੇ ਜ਼ੋਰ ਦੇ ਕੇ ਇਸ ਲਹਿਰ ਨੂੰ ਨਵਾਂ ਰੂਪ ਅਤੇ ਅਰਥ ਦਿੱਤਾ। ਜੈਦੇਵ, ਵਿਦਿਆਪਤੀ ਅਤੇ ਚੰਡੀਦਾਸ ਦੀਆਂ ਰਚਨਾਵਾਂ ਵਿਚ ਰਾਧਾ ਕ੍ਰਿਸ਼ਨ ਦੇ ਵਿਸ਼ੇ ਨੂੰ ਜਿਵੇਂ ਛੁਹਿਆ ਗਿਆ ਹੈ ਉਹ ਭਾਵੇਂ ਸੁੰਦਰਤਾ ਨਾਲ ਭਰਿਆ ਹੋਇਆ ਹੈ,

ਪਰ ਇਹ ਜ਼ਰੂਰ ਹੈ ਕਿ ਸ਼ਿੰਗਾਰ ਰਸ ਅਤੇ ਇੰਦਰੀਆਈ ਭਾਵਾਂ ਦੀ ਉਸ ਵਿਚ ਪ੍ਰਬਲਤਾ ਹੈ। ਕਈ ਥਾਂ ਖਰ੍ਹਵਾਪਨ ਵੀ ਹੈ। ਮਾਧਵੇਂਦ੍ਰ ਇਸੇ ਵਿਸ਼ੇ ਨੂੰ ਬਹੁਤ ਉਚੇਰੇ ਅਤੇ ਸੂਖਮ ਪੱਧਰ ਉਤੇ ਲੈ ਗਏ।

ਮਾਧਵੇਂਦ੍ਰ ਪੁਰੀ ਦੇ ਚੇਲਿਆਂ ਵਿਚੋਂ ਉਘੇ ਚੇਲੇ ਸਨ, ਕਮਲਅਕਸ਼ਾ ਭੱਟਾਚਾਰੀਆ ਜਿਸ ਨੂੰ ਵਧੇਰੇ ਕਰਕੇ ਅਦਵੈਤਾਚਾਰੀਆ ਦੇ ਨਾਂ ਨਾਲ ਜਾਣਿਆ ਜਾਂਦਾ ਹੈ ਅਤੇ ਈਸ਼ਵਰਪੁਰੀ, ਚੈਤੱਨਿਆ ਦੇ ਗੁਰੂ। ਅਦਵੈਤਾਚਾਰੀਆ ਨਵਦਵੀਪ ਦੇ ਇਕ ਨੇੜੇ ਦੇ ਨਗਰ ਸ਼ਾਂਤੀਪੁਰ ਦੇ ਸਨ, ਪਰ ਬਹੁਤਾ ਸਮਾਂ ਉਨ੍ਹਾਂ ਨੇ ਨਵਦਵੀਪ ਵਿਚ ਗੁਜ਼ਾਰਿਆ, ਚੋਟੀ ਦੇ ਵਿਦਵਾਨ ਅਤੇ ਪਾਵਨ ਭਗਤ ਹੋਣ ਕਰਕੇ ਨਵਦਵੀਪ ਦੇ ਅੰਦਰ ਅਤੇ ਬਾਹਰ ਦੇ ਵੈਸ਼ਨਵਾਂ ਵਿਚ ਉਨ੍ਹਾਂ ਦਾ ਬਹੁਤ ਆਦਰ ਮਾਣ ਸੀ। ਅਚਾਰੀਆ ਜੀ ਚੈਤੱਨਿਆ ਦੇ ਪਿਤਾ ਜਗਨਨਾਥ ਮਿਸਰ ਦੇ ਗੂੜ੍ਹੇ ਮਿੱਤਰ ਸਨ।

ਚੈਤੱਨਿਆ ਦੇ ਦਾਦਕਿਆਂ ਅਤੇ ਨਾਨਕਿਆਂ ਦਾ ਜੱਦੀ ਪਿੰਡ ਅਸਾਮ ਰਾਜ ਦਾ ਸਿਲ੍ਹਟ ਨਗਰ ਸੀ ਜਿਹੜਾ ਕਿ ਅਦਵੈਤਾਚਾਰੀਆ ਅਤੇ ਚੈਤੱਨਿਆ ਦੇ ਹੋਰ ਬਹੁਤ ਸਾਰੇ ਸੰਗੀਆਂ ਅਤੇ ਸ਼ਿਸ਼ਾਂ ਦਾ ਨਗਰ ਵੀ ਸੀ। ਇਹ ਸਾਰੇ ਇਕ ਪਾਵਨ ਧਾਮ ਅਤੇ ਉਘੇ ਵਿੱਦਿਆ ਕੇਂਦਰ ਦੇ ਤੌਰ ਤੇ ਨਵਦਵੀਪ ਦੀ ਪ੍ਰਸਿੱਧੀ ਵਲ ਖਿਚੇ ਗਏ। ਇਸ ਤੋਂ ਪਹਿਲਾਂ ਉੜੀਸਾ ਜਦੋਂ ਕਮਲਿੰਦਰ ਦੇਵ ਦੇ ਅਧੀਨ ਹੋ ਗਿਆ ਤਾਂ ਇਹ ਉਥੋਂ ਨਿਕਲ ਕੇ ਸਿਲ੍ਹਟ ਵਿਚ ਆ ਵੱਸੇ।

## ਜਨਮ ਅਤੇ ਬਚਪਨ

ਚੈਤੱਨਿਆ ਦਾ ਜਨਮ ਨਵਦਵੀਪ ਵਿਚ ਸੰਨ 1486 ਦੇ ਫ਼ਰਵਰੀ ਦੇ ਮਹੀਨੇ ਵਿਚ ਹੋਇਆ। ਉਸ ਵੇਲੇ ਚੰਦ ਗ੍ਰਹਿਣ ਲੱਗਾ ਹੋਇਆ ਸੀ ਅਤੇ ਧਰਮੀ ਲੋਕ ਨਰ-ਨਾਰੀ-ਗੰਗਾ ਵਿਚ ਅਸ਼ਨਾਨ ਕਰਕੇ ਮੰਤ੍ਰ ਉਚਾਰ ਰਹੇ ਸਨ। ਚੈਤੱਨਿਆ ਦੇ ਪਿਤਾ ਜਗਨਨਾਥ ਮਿਸ਼ਰ ਇਕ ਧਰਮੀ ਵੈਸ਼ਨਵ ਸਨ ਅਤੇ ਉਨ੍ਹਾਂ ਦਾ ਕਿੱਤਾ ਵਿੱਦਿਆ ਪੜ੍ਹਾਉਣਾ ਸੀ। ਚੈਤੱਨਿਆ ਦੇ ਮਾਤਾ ਜੀ, ਸਾਚੀ

ਦੇਵੀ ਵੀ ਉਘੇ ਧਾਰਮਕ ਵਿਚਾਰਾਂ ਦੇ ਧਾਰਣੀ ਸਨ। ਇਹ ਇਕ ਸਾਧਾਰਣ ਪੱਧਰ ਦਾ ਸਰਦਾ ਪੁਜਦਾ ਘਰ ਸੀ।

ਚੈਤੱਨਿਆ ਉਨ੍ਹਾਂ ਦੇ ਸਭ ਤੋਂ ਛੋਟੇ ਸਪੁੱਤਰ ਸਨ। ਮਾਤਾ ਪਿਤਾ ਨੇ ਉਨ੍ਹਾਂ ਦਾ ਨਾਂ ਵਿਸ਼ਵਾਂਭਰ ਰਖਿਆ। ਵਿਸ਼ਵਾਂਭਰ ਦੇ ਵੱਡੇ ਭਰਾਤਾ ਵਿਸ਼ਵਰੂਪ ਵਿਰੱਕਤ ਸਾਧੂ ਬਣ ਕੇ ਅਦਵੈਤ ਸੰਨਿਆਸੀਆਂ ਵਿਚ ਰਲਣ ਲਈ ਘਰ ਬਾਰ ਛਡ ਚੁਕੇ ਹੋਏ ਸਨ। ਇਕ ਵਾਰ ਘਰੋਂ ਜਾ ਕੇ ਮੁੜ ਉਹ ਕਦੇ ਘਰ ਨਾ ਪਰਤੇ। ਇਸ ਦੰਪਤੀ ਦੇ ਬਾਕੀ ਸਾਰੇ ਬੱਚੇ ਛੋਟੀ ਉਮਰ ਵਿਚ ਹੀ ਚਲ ਵਸੇ ਸਨ। ਵਿਸ਼ਵਾਂਭਰ ਇੰਜ ਇਕੋ ਇਕ ਜੀਵਤ ਬੱਚਾ ਸੀ ਜਿਹੜਾ ਉਨ੍ਹਾਂ ਦੇ ਕੋਲ ਰਹਿ ਗਿਆ ਸੀ ਇਸ ਲਈ ਉਸ ਨੂੰ ਮਾਂ ਬਾਪ ਦੇ ਸਾਰੇ ਲਾਡ ਮਲ੍ਹਾਰ ਪ੍ਰਾਪਤ ਹੋਏ। ਪਿਆਰ ਨਾਲ ਉਹ ਉਸ ਨੂੰ ਨਿਮਾਈ ਕਹਿ ਕੇ ਬੁਲਾਂਦੇ। ਰੰਗ ਦਾ ਗੋਰਾ ਹੋਣ ਕਰਕੇ ਉਹ ਉਸ ਨੂੰ ਗੋਰਾ ਜਾਂ ਗੌਰੰਗ ਵੀ ਆਖਦੇ।

ਨਿਮਾਈ ਦੇ ਪਿਤਾ ਬੱਚੇ ਨੂੰ ਸਕੂਲ ਭੇਜਣ ਲਈ ਕੋਈ ਤੀਬਰ ਨਹੀਂ ਸਨ। ਉਨ੍ਹਾਂ ਨੂੰ ਡਰ ਸੀ ਕਿ ਪੜ੍ਹ ਕੇ ਕਿਤੇ ਨਿਮਾਈ ਵੀ ਆਪਣੇ ਵਡੇ ਭਰਾ ਵਿਸ਼ਵਰੂਪ ਵਾਂਗ ਸੰਨਿਆਸੀ ਨਾ ਬਣ ਜਾਵੇ। ਇਸ ਲਈ ਵਿਸ਼ਵਾਂਭਰ ਨੂੰ ਕੁਝ ਸਾਲ ਆਪਣੇ ਆਪ ਉਤੇ ਹੀ ਛਡ ਦਿਤਾ ਗਿਆ। ਉਹ ਇਕ ਸੁਆਸਥ ਅਤੇ ਮੌਜੀ ਯੁਵਕ ਸੀ। ਉਸ ਵਿਚ ਬੱਚਿਆਂ ਵਾਲੀਆਂ ਸਾਰੀਆਂ ਇੱਲਤਾਂ ਮੌਜੂਦ ਸਨ। ਇਹ ਮਾਪਿਆਂ ਦਾ ਮਨ ਲਾਈ ਰਖਦੀਆਂ, ਪਰ ਗਵਾਂਢੀਆਂ ਨੂੰ ਸੁਚੇਤ ਰਖਦੀਆਂ। ਸਾਰੇ ਉਸ ਨੂੰ ਪਿਆਰ ਕਰਦੇ ਸਨ। ਕੋਈ ਵੀ ਉਸ ਦੀਆਂ ਬਾਲ ਇੱਲਤਾਂ ਦਾ ਬੁਰਾ ਨਾ ਮਨਾਉਂਦਾ ਕਿਉਂਕਿ ਉਸ ਦੀਆਂ ਨਜ਼ਰਾਂ ਭੋਲੀਆਂ ਭਾਲੀਆਂ ਅਤੇ ਆਦਤਾਂ ਬਹੁਤ ਪਿਆਰੀਆਂ ਹੁੰਦੀਆਂ। ਕੁਝ ਸਮਾਂ ਪਾ ਕੇ ਨਿਮਾਈ ਨੂੰ ਸਕੂਲ ਦਾਖ਼ਲ ਕਰਾਉਣਾ ਜ਼ਰੂਰੀ ਹੋ ਗਿਆ। ਮੁੱਢਲੀ ਵਿੱਦਿਆ ਲਈ ਉਸ ਨੂੰ ਪੰਡਤਾਂ ਦੇ ਚਰਨੀਂ ਲਾਇਆ ਗਿਆ। ਪਿਛੋਂ ਹੋਰ ਉਚੇਰੀ ਵਿੱਦਿਆ ਲਈ ਇਕ ਵਡੇਰੇ ਸੰਸਕ੍ਰਿਤ ਵਿਦਿਆਲਾ ਵਿਚ ਭੇਜ ਦਿਤਾ ਗਿਆ। ਇਸ ਵਿਦਆਲੇ ਦੇ ਚਾਲਕ ਇਕ ਉਘੇ ਵਿਆਕਰਣੀ ਗੰਗਾ ਦਾਸ ਸਨ।

ਇਥੇ ਨਿਮਾਈ ਨੇ ਸਾਧਾਰਣ ਨਾਲੋਂ ਵਧ ਤਿੱਖੀ ਬੁੱਧ ਵਿਖਾਈ। ਵਿਆਕਰਣ ਦੇ ਨਾਲ ਨਾਲ ਸਾਹਿੱਤ ਅਤੇ ਅਲੰਕਾਰਿਕ ਭਾਸ਼ਣ ਕਲਾ ਵਿਚ ਵੀ ਨਿਪੁੰਨ

ਹੋ ਗਏ । ਇਹ ਨਹੀਂ ਕਿਹਾ ਜਾ ਸਕਦਾ ਕਿ ਇਥੇ ਨਿਮਾਈ ਨੇ ਗੰਭੀਰ ਭਾਂਤ ਦੀ ਵਿੱਦਿਆ ਵਿਚ ਕੋਈ ਬਹੁਤ ਡੂੰਘੀ ਦਿਲਚਸਪੀ ਲਈ ਹੋਵੇਗੀ । ਵਧ ਤੋਂ ਵਧ ਇਹ ਕਿਹਾ ਜਾ ਸਕਦਾ ਹੈ ਕਿ ਨਵਦਵੀਪ ਵਰਗੇ ਵਿਦਿਆਧਾਮ ਵਿਚ ਸਾਧਾਰਨ ਭਾਂਤ ਦੀ ਉਸ ਨੇ ਉਹ ਸਾਰੀ ਵਿੱਦਿਆ ਪ੍ਰਾਪਤ ਕਰ ਲਈ ਹੋਵੇਗੀ ਜਿਹੜੀ ਇਕ ਬ੍ਰਾਹਮਣ ਬੱਚੇ ਲਈ ਉਨ੍ਹਾਂ ਦਿਨਾਂ ਵਿਚ ਪ੍ਰਾਪਤ ਕਰਨੀ ਜ਼ਰੂਰੀ ਸਮਝੀ ਜਾਂਦੀ ਸੀ ।

## ਇਕ ਗ੍ਰਹਿਸਤੀ ਦੇ ਰੂਪ ਵਿਚ

ਕੁਝ ਚਿਰ ਪਿਛੋਂ ਵਿਸ਼ਵਾਂਭਰ ਦਾ ਵਿਆਹ ਕਰ ਦਿਤਾ ਗਿਆ ਅਤੇ ਇੰਜ ਉਹ ਗ੍ਰਹਿਸਤੀ ਬਣ ਗਿਆ । ਆਪ ਦੀ ਪਤਨੀ, ਲਕਸ਼ਮੀ, ਉਸੇ ਸ਼ਹਿਰ ਦੇ ਇਕ ਵਿਦਵਾਨ ਬਲਭਾਚਾਰੀਆ ਦੀ ਸਪੁੱਤਰੀ ਸੀ । ਵਿਆਹ ਤੋਂ ਪਿਛੋਂ ਵਿਸ਼ਵਾਂਭਰ ਨੇ ਨਵਦਵੀਪ ਦੇ ਵਿਦਵਾਨਾਂ ਦੀਆਂ ਲੀਹਾਂ ਉਤੇ ਆਪਣਾ ਇਕ ਸੰਸਕ੍ਰਿਤ ਵਿਦਿਆਲਾ ਖੋਲ੍ਹ ਲਿਆ ਅਤੇ ਉਸ ਵਿਚ ਵਿਦਿਆਰਥੀ ਦਾਖ਼ਲ ਕਰਨੇ ਸ਼ੁਰੂ ਕਰ ਦਿਤੇ ।

ਆਪਣੇ ਜੀਵਨ ਦੇ ਇਸ ਭਾਗ ਵਿਚ ਵਿਸ਼ਵਾਂਭਰ ਨੇ ਆਪਣੇ ਬੇਫ਼ਿਕਰ ਅਤੇ ਬੇ-ਪ੍ਰਵਾਹੀ ਵਾਲੇ ਤੌਰ ਤਰੀਕਿਆਂ ਸਦਕਾ ਪੜ੍ਹਨ ਵਲ ਕੋਈ ਵਿਸ਼ੇਸ਼ ਰੁਚੀ ਨਹੀਂ ਵਿਖਾਈ । ਉਸ ਵੇਲੇ ਕਿਸੇ ਨੂੰ ਵੀ ਉਨ੍ਹਾਂ ਵਿਚ ਅਜਿਹੀ ਨਿਮਰਤਾ ਦਾ ਕੋਈ ਸੰਕੇਤ ਨਜ਼ਰ ਨਾ ਆਇਆ ਜਿਹੜੀ ਉਨ੍ਹਾਂ ਦੇ ਅਗਲੇ ਜੀਵਨ ਦਾ ਇਕ ਉਘਾ ਲੱਛਣ ਬਣ ਗਈ । ਉਸ ਵੇਲੇ ਉਹ ਇਕ ਅਜਿਹੇ ਘੁਮੰਡੀ ਅਤੇ ਅਭਿਮਾਨੀ ਪੰਡਤ ਹੀ ਲਗਦੇ ਸਨ ਜਿਹੜਾ ਹੋਰਨਾਂ ਪੰਡਤਾਂ ਨੂੰ ਠਿੱਠ ਤੇ ਟਿਚਕਰਾਂ ਕਰਕੇ ਖ਼ੁਸ਼ ਹੁੰਦਾ ਹੋਵੇ । ਪਰ ਜਿਵੇਂ ਕਿ ਉਨ੍ਹਾਂ ਦੀ ਜੀਵਨੀ ਵਿਚ ਲਿਖਿਆ ਹੈ ਉਨ੍ਹਾਂ ਦੇ ਦਿਲ ਵਿਚ ਕਿਸੇ ਨੂੰ ਦੁਖਾਉਣ ਦੀ ਕੋਈ ਭਾਵਨਾ ਨਹੀਂ ਸੀ ਹੁੰਦੀ । ਉਨ੍ਹਾਂ ਦੀ ਮਨੋਹਰ ਸ਼ਖ਼ਸੀਅਤ ਅਤੇ ਸੁੰਦਰ ਆਦਤਾਂ ਦੇ ਨਾਲ ਨਾਲ ਉਨ੍ਹਾਂ ਦੀ ਵਿਦਵਤਾ ਨੇ ਉਨ੍ਹਾਂ ਨੂੰ ਨਵਦਵੀਪ ਦਾ ਇਕ ਨਿਵੇਕਲਾ ਵਿਅਕਤੀ ਬਣਾ ਦਿਤਾ। ਉਨ੍ਹਾਂ ਦਾ ਵਿਦਿਆਲਾ ਵੀ ਕਾਫ਼ੀ ਲੋਕ-ਪ੍ਰਿਯ

ਹੋ ਗਿਆ।

ਲਗ ਭਗ ਇਸੇ ਵਕਤ ਵਿਸ਼ਵਾਂਭਰ ਬੰਗਾਲ ਦੇ ਪੂਰਬੀ ਭਾਗ ਦੇ ਰਟਨ ਲਈ ਨਵਦਵੀਪ ਤੋਂ ਚਲੇ। ਇਸ ਦਾ ਇਕ ਮਨੋਰਥ ਆਪਣੇ ਸ਼ਿਸ਼ਾਂ ਅਤੇ ਧਰਮੀ ਗ੍ਰਿਹਸਤੀਆਂ ਪਾਸੋਂ ਸਿੱਖੀ ਸੇਵਕੀ ਉਗਰਾਹੁਣੀ ਸੀ। ਉਨ੍ਹਾਂ ਦਾ ਇਹ ਰਟਨ ਬਹੁਤ ਲੰਮਾ ਅਤੇ ਸੰਤੋਖਜਨਕ ਰਿਹਾ, ਪਰ ਨਵਦਵੀਪ ਵਿਚ ਕੁਝ ਚਿੰਤਾਮਈ ਖ਼ਬਰਾਂ ਉਨ੍ਹਾਂ ਦੀ ਉਡੀਕ ਕਰ ਰਹੀਆਂ ਸਨ। ਚੈਤੱਨਿਆ ਜਦੋਂ ਨਵਦਵੀਪ ਪੁਜੇ ਤਾਂ ਉਨ੍ਹਾਂ ਦੀ ਮਾਤਾ ਨੇ ਦੱਸਿਆ ਕਿ ਉਨ੍ਹਾਂ ਦੀ ਪਤਨੀ ਲਕਸ਼ਮੀ ਸੰਸਾਰ ਵਿਚ ਨਹੀਂ ਰਹੀ। ਵਿਸ਼ਵਾਂਭਰ ਆਪਣੀ ਪਤਨੀ ਨੂੰ ਬਹੁਤ ਪਿਆਰ ਕੀਤਾ ਕਰਦੇ ਸਨ। ਇਹ ਸੋਗੀ ਖ਼ਬਰ ਸੁਣ ਕੇ ਉਨ੍ਹਾਂ ਦਾ ਦਿਲ ਟੁਟ ਗਿਆ। ਇਹ ਸੱਲ ਉਨ੍ਹਾਂ ਲਈ ਬਹੁਤ ਵੱਡਾ ਸੀ, ਪਰ ਫਿਰ ਵੀ ਉਤੋਂ ਉਤੋਂ ਉਹ ਬਹੁਤ ਸ਼ਾਂਤ ਅਤੇ ਅਡੋਲ ਰਹੇ। ਇਹ ਗੱਲ ਸੋਚਣ ਵਾਲੀ ਹੈ ਕਿ ਕਿਤੇ ਇਹ ਦੁਖਾਂਤ ਅਤੇ ਸੱਲ ਹੀ ਤੇ ਨਹੀਂ ਸੀ ਜਿਸ ਨੇ ਵਿਸ਼ਵਾਂਭਰ ਲਈ ਦੁਨਿਆਵੀ ਸੁਖ ਆਰਾਮ ਤੱਜ ਦੇਣ ਲਈ ਕਿਸੇ ਹੱਦ ਤਕ ਜ਼ਮੀਨ ਤਿਆਰ ਕੀਤੀ ਹੋਵੇ।

ਲਕਸ਼ਮੀ ਦੀ ਮ੍ਰਿਤੂ ਦੇ ਕੁਝ ਚਿਰ ਪਿਛੋਂ ਵਿਸ਼ਵਾਂਭਰ ਦੀ ਮਾਤਾ ਸਾਚੀ ਦੇਵੀ ਨੇ ਵਿਸ਼ਵਾਂਭਰ ਨੂੰ ਦਸੇ ਪੁੱਛੇ ਬਿਨਾਂ ਉਨ੍ਹਾਂ ਦੇ ਦੂਜੇ ਵਿਆਹ ਦਾ ਪ੍ਰਬੰਧ ਕਰ ਦਿਤਾ। ਇਸ ਦਾ ਪਤਾ ਚੈਤੱਨਿਆ ਨੂੰ ਵਿਆਹ ਵਾਲੇ ਦਿਨ ਹੀ ਦਿਤਾ ਗਿਆ। ਜਿਵੇਂ ਕਿ ਕਿਆਸ ਕੀਤਾ ਜਾ ਸਕਦਾ ਹੈ ਆਪ ਇਸ ਉਤੇ ਖ਼ੁਸ਼ ਨਾ ਹੋਏ। ਉਨ੍ਹਾਂ ਦਾ ਪਹਿਲਾ ਪ੍ਰਤੀਕਰਮ ਇਹ ਸੀ ਕਿ ਵਿਆਹ ਤੋਂ ਨਾਂਹ ਕਰ ਦਿਤੀ ਜਾਵੇ, ਪਰ ਇਹ ਸੋਚ ਕੇ ਕਿ ਨਾਂਹ ਕਰਨੀ ਉਨ੍ਹਾਂ ਦੀ ਮਾਤਾ ਲਈ ਕਿੰਨੀ ਪਰੇਸ਼ਾਨੀ ਦਾ ਕਾਰਨ ਬਣੇਗੀ ਉਨ੍ਹਾਂ ਹਾਂ ਕਰ ਦਿਤੀ।

ਵਿਸ਼ਵਾਂਭਰ ਦੀ ਦੂਜੀ ਪਤਨੀ ਦਾ ਨਾਂ ਵਿਸ਼ਨੂੰਪਿਰੀਆ ਸੀ ਅਤੇ ਉਹ ਨਵਦਵੀਪ ਦੇ ਇਕ ਹੋਰ ਪੰਡਤ ਸਨਾਤਨ ਮਿਸਰ ਦੀ ਪੁੱਤਰੀ ਸੀ। ਚੈਤੱਨਿਆ ਦੇ ਸਮਕਾਲੀ ਇਕ ਜੀਵਨੀ ਲੇਖਕ ਨੇ ਵਿਸ਼ਨੂੰਪਿਰੀਆ ਬਾਰੇ ਲਿਖਿਆ ਹੈ. "ਉਹ ਇਕ ਹਸਮੁਖ, ਲਜਿਆਵਤੀ ਅਤੇ ਸਿਧ ਪੱਧਰੀ ਯੁਵਤੀ ਸੀ, ਜਿਹੜੀ ਰਾਤ ਦਿਨ ਆਪਣੇ ਸੁਆਮੀ ਦੀ ਸੇਵਾ ਵਿਚ ਰੁੱਝੀ ਰਹਿੰਦੀ।" ਵਿਸ਼ਨੂੰਪਿਰੀਆ

ਆਪਣੇ ਉਘੇ ਪਤੀ ਤੋਂ ਪਿਛੋਂ ਕਾਫ਼ੀ ਦੇਰ ਜੀਵਤ ਰਹੀ। ਗ੍ਰਿਹਸਤ ਦਾ ਸੁਖ ਅਨੰਦ ਉਸ ਨੂੰ ਥੋੜਾ ਹੀ ਮਾਨਣਾ ਨਸੀਬ ਹੋਇਆ, ਪਰ ਵੈਸ਼ਨਵ ਸੰਪ੍ਰਦਾ ਵਿਚ ਵਿਸ਼ਨੂੰਪਿਰੀਆ ਨੂੰ ਇਕ ਪੂਜਨੀਯ ਸਥਾਨ ਪ੍ਰਾਪਤ ਹੈ।

## ਜੀਵਨ ਵਿਚ ਮੋੜ

ਆਪਣੇ ਚਲਾਏ ਸੰਸਕ੍ਰਿਤ ਵਿਦਿਆਲਾ ਵਿਚ ਕੁਝ ਚਿਰ ਬਿਤਾਉਣ ਪਿਛੋਂ ਵਿਸ਼ਵਾਂਭਰ ਆਪਣੇ ਪਿਤਾ ਦਾ ਸਰਾਧ ਕਰਾਉਣ ਲਈ ਗਯਾ ਗਏ। ਇਹ ਯਾਤਰਾ ਉਨ੍ਹਾਂ ਦੇ ਜੀਵਨ ਨੂੰ ਮੋੜ ਦੇਣ ਵਾਲੀ ਸਿੱਧ ਹੋਈ। ਇਥੇ ਉਨ੍ਹਾਂ ਦੀ ਭੇਟ ਪ੍ਰਸਿੱਧ ਤਪੀਸਰ ਈਸ਼ਵਰ ਪੁਰੀ ਨਾਲ ਹੋਈ। ਈਸ਼ਵਰ ਪੁਰੀ ਨੂੰ ਉਨ੍ਹਾਂ ਨੇ ਆਪਣਾ ਗੁਰੂ ਧਾਰ ਲਿਆ। ਇਸ ਵੇਲੇ ਵਿਸ਼ਵਾਂਭਰ ਦੀ ਉਮਰ ਕੋਈ 22 ਸਾਲ ਦੀ ਸੀ। ਇਸ ਪਾਵਨ ਨਗਰੀ ਦੀ ਕਿਸੇ ਗੱਲ ਅਤੇ ਕਿਸੇ ਘਟਨਾ ਨੇ ਉਨ੍ਹਾਂ ਵਿਚ ਏਨੀ ਤੀਬਰ ਧਾਰਮਕ ਜਾਗ੍ਰਤਾ ਪੈਦਾ ਕਰ ਦਿਤੀ ਕਿ ਉਨ੍ਹਾਂ ਦੀ ਪੂਰਨ ਕਾਇਆਂ ਕਲਪ ਹੋ ਗਈ। ਕਿਹਾ ਜਾਂਦਾ ਹੈ ਕਿ ਈਸ਼ਵਰਪੁਰੀ ਨੇ ਉਨ੍ਹਾਂ ਨੂੰ ਦਸ ਅੱਖਰਾਂ ਦਾ ਇਕ ਕ੍ਰਿਸ਼ਨ ਮੰਤ੍ਰ ਦਿਤਾ, ਪਰ ਵਿਸ਼ਵਾਂਭਰ ਦਾ ਕਾਇਆ ਕਲਪ ਕੇਵਲ ਇਕ ਇਸੇ ਗੱਲ ਨਾਲ ਹੀ ਹੋਇਆ ਨਹੀਂ ਕਿਹਾ ਜਾ ਸਕਦਾ। ਇਸ ਆਤਮਕ ਪ੍ਰੀਵਰਤਨ ਦਾ, ਜਿਸ ਨੇ ਉਨ੍ਹਾਂ ਨੂੰ ਝੰਜੋੜ ਕੇ ਰੱਖ ਦਿਤਾ, ਸਰੋਤ ਉਨ੍ਹਾਂ ਵਿਚ ਕਿਤੇ ਬਹੁਤ ਡੂੰਘਾ ਲੁਕਿਆ ਪ੍ਰਤੀਤ ਹੁੰਦਾ ਹੈ। ਇਹ ਕੀ ਸੀ ਤੇ ਕਿਥੇ ਸੀ ਇਹ ਕਹਿਣਾ ਕਠਨ ਹੈ। ਚੈਤੱਨਿਆ ਆਪ ਵੀ ਨਹੀਂ ਦੱਸ ਸਕੇ ਕਿ ਗਯਾ ਵਿਚ ਉਨ੍ਹਾਂ ਨੇ ਕੀ ਵੇਖਿਆ ਜਿਸ ਨੇ ਉਨ੍ਹਾਂ ਦਾ ਕਾਇਆ ਕਲਪ ਕਰਕੇ ਰੱਖ ਦਿਤਾ। ਉਨ੍ਹਾਂ ਦੇ ਜੀਵਨੀ ਲੇਖਕਾਂ ਨੇ ਲਿਖਿਆ ਹੈ ਕਿ ਗਯਾ ਦਾ ਨਾਂ ਸੁਣਦਿਆਂ ਹੀ ਚੈਤੱਨਿਆ ਦੇ ਨੇਤਰ ਝੜੀ ਲਾ ਦਿੰਦੇ ਅਤੇ ਆਪ ਉਹ ਬੇਸੁੱਧ ਹੋ ਜਾਇਆ ਕਰਦੇ। ਹੋ ਸਕਦਾ ਹੈ ਕਿ ਇਸ ਦਾ ਕਾਰਣ ਉਸ ਪਾਵਨ ਨਗਰੀ ਦਾ ਵਾਤਾਵਰਣ, ਵਿਸ਼ਨੂੰ ਮੰਦਰ ਵਿਸ਼ੇਸ਼ ਕਰਕੇ ਮੰਦਰ ਦੇ ਅੰਦਰ ਲੱਗੇ ਵਿਸ਼ਨੂੰ ਚਰਣ ਚਿੰਨ੍ਹ ਅਤੇ ਸਭ ਤੋਂ ਵਧ ਸੰਤ ਈਸ਼ਵਰ ਪੁਰੀ ਨਾਲ ਉਨ੍ਹਾਂ ਦੀ ਭੇਟ ਹੀ ਇਸ ਸਭ ਕਾਸੇ ਦੀ

ਪਰੇਰਕ ਬਣੀ ਹੋਵੇ ।

ਕਾਰਣ ਕੁਝ ਵੀ ਹੋਵੇ ਇਹ ਸਪੱਸ਼ਟ ਹੈ ਕਿ ਚੈਤੱਨਿਆ ਦਾ ਰੂਹਾਨੀ ਨਵ-ਜਨਮ ਗਯਾ ਵਿਚ ਹੀ ਹੋਇਆ । ਉਥੋਂ ਉਹ ਅਸਲੋਂ ਹੀ ਬਦਲੇ ਹੋਏ ਮਨੁੱਖ ਬਣ ਕੇ ਪਰਤੇ । ਹੁਣ ਉਹ ਗਯਾ ਜਾਣ ਤੋਂ ਪਹਿਲਾਂ ਵਾਲੇ ਅਭਿਮਾਨੀ, ਸੁੰਦਰ ਅਤੇ ਨਟ ਖਟ ਯੁਵਕ ਨਹੀਂ ਸੀ ਰਹੇ । ਆਪਣੇ ਬਣਾਉ ਸ਼ਿੰਗਾਰ ਵਲ ਉਹ ਹੁਣ ਕੋਈ ਰੁਚੀ ਨਾ ਵਿਖਾਉਂਦੇ ਅਤੇ ਸੰਸਾਰੀ ਗੱਲਾਂ ਵਲ ਵੀ ਧਿਆਨ ਨਾ ਧਰਦੇ । ਆਪਣੇ ਆਪ ਨੂੰ ਇਕ ਕਮਰੇ ਵਿਚ ਬੰਦ ਕਰ ਲੈਂਦੇ ਅਤੇ ਘੰਟਿਆਂ ਬੱਧੀ ਉਥੇ ਡੱਕੇ ਰਹਿੰਦੇ । ਕਦੇ ਕਦੇ ਉਹ "ਕ੍ਰਿਸ਼ਨ ਕ੍ਰਿਸ਼ਨ" ਕੂਕਣ ਲੱਗ ਜਾਂਦੇ, ਫਿਰ ਰੋਣ ਲੱਗ ਜਾਂਦੇ ਅਤੇ ਫਿਰ ਬੇਸੁਧ ਹੋ ਜਾਂਦੇ । ਜਾਪਦਾ ਹੈ ਕਿ ਭਗਵਾਨ ਕ੍ਰਿਸ਼ਨ ਉਨ੍ਹਾਂ ਦੀ ਸਾਰੀ ਹੋਂਦ ਉਤੇ ਛਾ ਗਏ ਸਨ । ਉਨ੍ਹਾਂ ਆਪਣਾ ਵਿਦਿਆਲਾ ਭਾਵੇਂ ਜਾਰੀ ਰੱਖਿਆ, ਪਰ ਉਨ੍ਹਾਂ ਦੀ ਪੜ੍ਹਾਈ ਮੰਦੀ ਪੈਣ ਲਗ ਪਈ ਕਿਉਂਕਿ ਸਿਵਾਏ ਕ੍ਰਿਸ਼ਨ ਤੋਂ ਉਹ ਹੋਰ ਕਿਸੇ ਗੱਲ ਵਲ ਧਿਆਨ ਹੀ ਨਹੀਂ ਸੀ ਦੇ ਸਕਦੇ । ਉਨ੍ਹਾਂ ਦੇ ਵਿਦਿਆਰਥੀ ਵਿਆਕਰਣ ਅਤੇ ਹੋਰ ਵਿਸ਼ਿਆਂ ਨੂੰ ਛਡ ਕੇ ਭਲਾ ਕਿੰਨਾਂ ਕੁ ਚਿਰ ਤਕ ਹਰ ਰੋਜ਼ ਕ੍ਰਿਸ਼ਨ ਕਥਾ ਹੀ ਸੁਣਦੇ ਰਹਿ ਸਕਦੇ ਸਨ । ਇਸ ਬਾਰੇ ਕਾਫ਼ੀ ਬੁੜ ਬੁੜ ਹੋਣੀ ਸ਼ੁਰੂ ਹੋ ਗਈ । ਕਈ ਸ਼ਿਕਾਇਤਾ ਵੀ ਹੋਈਆਂ, ਪਰ ਚੈਤੱਨਿਆ ਉਤੇ ਕਿਸੇ ਗੱਲ ਦਾ ਵੀ ਕੋਈ ਅਸਰ ਨਾ ਹੋਇਆ । ਵਿਸ਼ਵਾਂਭਰ ਸਵਾਏ ਕ੍ਰਿਸ਼ਨ ਦੇ ਹੋਰ ਕਾਸੇ ਉਤੇ ਟਿਕ ਹੀ ਨਹੀਂ ਸਕਦੇ । ਅਖੀਰ ਵਿਦਿਆਲਾ ਉਨ੍ਹਾਂ ਨੂੰ ਬੰਦ ਕਰਨਾ ਪਿਆ ।

ਕਦੇ ਕਦੇ ਜਦੋਂ ਉਨ੍ਹਾਂ ਦਾ ਜੋਸ਼ ਸਿਖਰ ਉਤੇ ਹੋ ਜਾਂਦਾ ਉਹ ਵਜਦ ਤਥਾ ਵਿਸਮਾਦ ਵਿਚ ਆ ਜਾਂਦੇ । ਇਹ ਇਕ ਤਰ੍ਹਾਂ ਨਾਲ ਸਮਾਧੀ ਦੀ ਅਵੱਸਥਾ ਹੁੰਦੀ । ਇਸ ਤਰ੍ਹਾਂ ਦੇ ਮੌਕੇ ਦਿਨੋ ਦਿਨ ਵਧਣ ਲੱਗੇ ਅਤੇ ਕੁਝ ਵਕਤ ਪਾ ਕੇ ਇਹ ਸਮਾਧੀਆਂ ਉਨ੍ਹਾਂ ਦੇ ਧਾਰਮਕ ਜੀਵਨ ਦਾ ਪੱਕਾ ਲੱਛਣ ਬਣ ਗਈਆਂ । ਉਨ੍ਹਾਂ ਦੀ ਭਗਤੀ ਉਤਸੁਕਤਾ ਨੂੰ ਬਾਹਰ ਨਿਕਲਣ ਦਾ ਰਾਹ ਲੱਭਣ ਲਈ ਕੋਈ ਬਹੁਤਾ ਲੰਮਾ ਸਮਾਂ ਨਹੀਂ ਲੱਗਾ । ਉਨ੍ਹਾਂ ਕੀਰਤਨ ਮੰਡਲੀਆਂ ਸ਼ੁਰੂ ਕਰ ਦਿੱਤੀਆਂ । ਇਨ੍ਹਾਂ ਮੰਡਲੀਆਂ ਵਿਚ ਉਹ ਹੋਰਨਾਂ ਲੋਕਾਂ ਨਾਲ ਮਿਲ ਕੇ ਭਜਨ ਕੀਰਤਨ ਕਰਦੇ । ਇਹ ਕੀਰਤਨ ਬਹੁਤ ਲੋਕ-ਪ੍ਰਿਯ ਹੋ ਗਏ ।

ਦਿਨੋ ਦਿਨ ਇਨ੍ਹਾਂ ਕੀਰਤਨਾਂ ਵਿਚ ਸ਼ਾਮਲ ਹੋਣ ਵਾਲਿਆਂ ਦੀ ਗਿਣਤੀ ਵਧਦੀ ਗਈ ਅਤੇ ਛੇਤੀ ਹੀ ਇਨ੍ਹਾਂ ਕੀਰਤਨਾਂ — ਨਗਰ ਕੀਰਤਨਾਂ ਦਾ ਰੂਪ ਧਾਰ ਲਿਆ। ਇਸ ਦਾ ਅਰਥ ਹੈ ਮੰਡਲੀਆਂ ਬਣਾ ਕੇ ਗਲੀਆਂ ਬਜ਼ਾਰਾਂ ਵਿਚ ਕੀਰਤਨ ਕਰੀ ਜਾਣਾ। ਇਹ ਨਗਰ ਕੀਰਤਨ, ਇਹ ਵਜਦ ਮੰਡਲੀਆਂ ਜਿਨ੍ਹਾਂ ਵਿਚ ਚੈਤੱਨਿਆ ਆਪਣਾ ਸਾਰਾ ਆਪਾ ਡੋਲ੍ਹ ਦਿਆ ਕਰਦੇ ਉਨ੍ਹਾਂ ਦੇ ਮੱਤ ਦੇ ਪ੍ਰਚਾਰ ਦਾ ਬੜਾ ਪ੍ਰਭਾਵਸ਼ਾਲੀ ਸਾਧਨ ਬਣ ਗਈਆਂ। ਕ੍ਰਿਸ਼ਨ ਦੇ ਰੂਪ ਵਿਚ ਉਨ੍ਹਾਂ ਦੀ ਪ੍ਰਭੂ-ਭਗਤੀ ਉਨ੍ਹਾਂ ਦੇ ਵਿਸ਼ਵ ਪਿਆਰ ਦੇ ਪ੍ਰਚਾਰ ਦੇ ਰੂਪ ਵਿਚ ਪ੍ਰਗਟ ਹੋਈ। ਇਹ ਵਿਸ਼ਵ ਪਿਆਰ ਹੀ ਚੈਤੱਨਿਆ ਦਾ ਉਦੇਸ਼ ਅਤੇ ਸੰਦੇਸ਼ ਸੀ। ਚੈਤੱਨਿਆ ਵਲੋਂ ਪ੍ਰਚਾਰੇ ਗਏ ਵੈਸ਼ਨਵਵਾਦ ਦਾ ਸਮਾਜਕ ਪਰਕਰਣ ਇਹ ਸੀ ਕਿ ਪ੍ਰਮਾਤਮਾਂ ਦੀ ਦ੍ਰਿਸ਼ਟੀ ਵਿਚ ਸਭ ਮਨੁੱਖ ਇਕ ਹਨ, ਭਗਤੀ ਸੇਵਾ ਰਾਹੀਂ ਪ੍ਰਗਟ ਹੁੰਦੀ ਹੈ ਅਤੇ ਪ੍ਰੇਮ ਅਤੇ ਭਗਤੀ ਅਜਿਹੀ ਹੋਣੀ ਚਾਹੀਦੀ ਹੈ ਜਿਸ ਵਿਚ ਜ਼ਾਤ ਪਾਤ ਦੀਆਂ ਸਭ ਵਲਗਣਾਂ ਮਿਟ ਜਾਣ। ਸਰਬ ਸਾਂਝੇ ਨਿਸ਼ਕਾਮ ਪਿਆਰ ਲਈ ਚੈਤੱਨਿਆ ਦਾ ਇਹ ਹੋਕਾ ਉਨ੍ਹਾਂ ਦੇ ਮਧੁਰ ਅਤੇ ਮੁਗਧ ਕ੍ਰਿਸ਼ਨ — ਭਜਨਾਂ ਰਾਹੀਂ ਪ੍ਰਗਟ ਹੋਣ ਲੱਗਾ। ਇਨ੍ਹਾਂ ਕੀਰਤਨਾਂ ਵਿਚ ਲੋਕ ਬੜੇ ਚਾਅ ਅਤੇ ਉਮਾਹ ਨਾਲ ਸ਼ਾਮਲ ਹੋਣ ਲੱਗੇ। ਚੈਤੱਨਿਆ ਵਲੋਂ ਪ੍ਰਚਲਿਤ ਨਾਮ-ਸੰਕੀਰਤਨ ਨੇ ਆਮ ਲੋਕਾਂ ਵਿਚ ਵੈਸ਼ਨਵ ਮੱਤ ਨੂੰ ਪਰਚਾਰਨ ਲਈ ਭਾਰੀ ਹਿੱਸਾ ਪਾਇਆ।

ਚੈਤੱਨਿਆ ਦੇ ਧਾਰਮਕ ਵਿਸਮਾਦ ਦੇ ਪਹਿਲੇ ਦਿਨਾਂ ਵਿਚ ਕਿਹਾ ਜਾਂਦਾ ਹੈ ਕਿ ਨਵਦਵੀਪ ਦੇ ਬਹੁਤ ਸਾਰੇ ਲੋਕ ਚੈਤੱਨਿਆ ਨੂੰ ਪਾਗਲ ਹੀ ਕਹਿਣ ਲਗ ਪਏ। ਚੈਤੱਨਿਆ ਦੀ ਮਾਤਾ ਅਤੇ ਨਵ-ਵਿਆਹੀ ਪਤਨੀ ਚੈਤੱਨਿਆ ਵਿਚ ਆਈ ਇਸ ਤਬਦੀਲੀ ਤੋਂ ਬਹੁਤ ਚਿੰਤਾਤੁਰ ਹੋਈਆਂ, ਪਰ ਸ਼ਹਿਰ ਦੇ ਵੈਸ਼ਨਵਾਂ ਅਤੇ ਆਦਰਨੀਯ ਅਦਵੈਤ ਆਚਾਰੀਆ ਨੇ ਚੈਤੱਨਿਆ ਦੀ ਤਬਦੀਲੀ ਦੀ ਪ੍ਰਕਿਰਤੀ ਨੂੰ ਤਾੜ ਲਿਆ। ਇਹ ਬ੍ਰਿਧ ਅਤੇ ਸਿਦਕੀ ਵਿਦਵਾਨ ਭਾਂਪ ਗਿਆ ਕਿ ਚੈਤੱਨਿਆ ਦੇ ਦੀਵਾਨਿਆਂ ਵਾਲੇ ਹਾਵ ਭਾਵ ਉਸ ਦੇ ਧਾਰਮਕ ਜੋਸ਼ ਦੀ ਤੀਬਰਤਾ ਦੇ ਪ੍ਰਗਟਾਅ ਤੋਂ ਬਿਨਾਂ ਹੋਰ ਕੁਝ ਨਹੀਂ।

ਅਦਵੈਤ ਆਚਾਰੀਆ ਇਸ ਯੁਵਕ ਕ੍ਰਿਸ਼ਨ-ਉਪਾਸ਼ਕ ਦਾ ਇਕ ਅਨਿਨ ਸਾਥੀ ਅਤੇ ਪ੍ਰਸ਼ੰਸਕ ਬਣ ਗਿਆ। ਅਤੇ ਇਸੇ ਤਰ੍ਹਾਂ ਜਲਾਧਰ ਪੰਡਤ ਦਾ

ਸਪੁੱਤਰ ਸ੍ਰੀਵਾਸ । ਇੰਜ ਇਹ ਬ੍ਰਿਧ ਅਦਵੈਤ ਆਚਾਰੀਆ, ਸ੍ਰੀਵਾਸ, ਗਦਾਧਰ, ਵਾਕਰੇਸਵਰ ਪੰਡਤ, ਸ਼ੁਕਲਮਵਰ, ਗੰਗਾਦਾਸ ਅਤੇ ਕੁਝ ਹੋਰ ਲੋਕ ਵਿਸ਼ਵਾਂਭਰ ਦੇ ਚੇਲਿਆਂ ਦੀ ਪਹਿਲੀ ਮੰਡਲੀ ਬਣੇ । ਵਾਸਤਵ ਵਿਚ ਨਵਦਵੀਪ ਵਿਚ ਰਹਿਣ ਵਾਲੀ ਥੋੜੀ ਜਿਹੀ, ਪਰ ਸਿਦਕੀ ਵੈਸ਼ਨਵ ਸੰਪ੍ਰਦਾ ਨੇ ਅਦਵੈਤ ਆਚਾਰੀਆ ਦੀ ਅਗਵਾਈ ਵਿਚ ਵਿਸ਼ਵਾਂਭਰ ਨੂੰ ਆਪਣਾ ਗੁਰੂ ਸਵੀਕਾਰ ਕਰ ਲਿਆ ।

ਵੈਸ਼ਨਵ ਸੰਪ੍ਰਦਾ ਸੁਭਾਵਕ ਤੌਰ ਤੇ ਵਿਸ਼ਵਾਂਭਰ ਅਤੇ ਉਸ ਦੀ ਸਰਬ-ਸਾਂਝੀ ਸੰਗਤ ਵਲ ਖਿੱਚੀ ਗਈ, ਪਰ ਦੂਜੇ ਵਰਗਾਂ ਵਿਚ ਇਸ ਦਾ ਪ੍ਰਤੀਕਰਮ ਮਿਲਿਆ ਜੁਲਿਆ ਹੋਇਆ । ਪੁਰਾਤਨਵਾਦੀ ਬ੍ਰਾਹਮਣ ਵਰਗ ਧਾਰਮਕ ਭਾਵਾਂ ਨੂੰ ਬੇ-ਮੁਹਾਰ ਗਾਉਣ ਤੇ ਭਜਨਾਂ ਰਾਹੀਂ ਪ੍ਰਗਟ ਕਰਨ ਦੇ ਤਰੀਕੇ ਨੂੰ ਬੜੀ ਹੇਠੀ ਦੀ ਨਜ਼ਰ ਨਾਲ ਵੇਖਣ ਲੱਗੇ ।

ਵਿਸ਼ਵਾਂਭਰ ਦੀ ਇਸ ਨਵੀਂ ਧਾਰਮਕ ਲਹਿਰ ਨੇ ਸ਼ਹਿਰ ਦੇ ਆਮ ਲੋਕਾਂ ਨੂੰ ਵਧ ਤੋਂ ਵਧ ਗਿਣਤੀ ਵਿਚ ਆਪਣੇ ਵਲ ਖਿੱਚਣਾ ਸ਼ੁਰੂ ਕਰ ਦਿੱਤਾ। ਸ੍ਰੀਵਾਸ ਦੇ ਵਿਹੜੇ ਵਿਚ ਲੱਗਣ ਵਾਲੀਆਂ ਨਿਜੀ ਕੀਰਤਨ ਮੰਡਲੀਆਂ ਛੇਤੀ ਹੀ ਵੱਡੀਆਂ ਵੱਡੀਆਂ ਕੀਰਤਨ ਸਭਾਵਾਂ ਦਾ ਰੂਪ ਧਾਰ ਕੇ ਨਵਦਵੀਪ ਦੀਆਂ ਗਲੀਆਂ ਵਿਚ ਫਿਰਨ ਲਗੀਆਂ ।

ਹੌਲੀ ਹੌਲੀ ਚੈਤੱਨਿਆ ਦੀ ਅਗਵਾਈ ਵਿਚ ਚੱਲੀ ਇਸ ਨਵ-ਵੈਸ਼ਨਵ ਲਹਿਰ ਨੇ ਸਮੇਂ ਦੇ ਰਾਜ-ਦਰਬਾਰੀਆਂ ਦਾ ਧਿਆਨ ਵੀ ਖਿੱਚਣਾ ਸ਼ੁਰੂ ਕਰ ਦਿੱਤਾ । ਉਹ ਇਸ ਲਹਿਰ ਨੂੰ ਪਸੰਦ ਨਹੀਂ ਸਨ ਕਰਦੇ। ਅਗਲੇ ਹਾਲਾਤ ਦੀ ਤੋਰ ਸਮਝਣ ਲਈ ਸਾਨੂੰ ਉਸ ਸਮੇਂ ਦੀ ਰਾਜਸੀ ਸਥਿਤੀ ਨੂੰ ਜਾਣਨਾ ਜ਼ਰੂਰੀ ਹੋਵੇਗਾ ਕਿਉਂਕਿ ਉਸ ਦਾ ਚੈਤੱਨਿਆ ਦੇ ਮੱਤ ਦੇ ਪਸਾਰ ਉਤੇ ਸਿੱਧਾ ਅਸਰ ਪੈਂਦਾ ਹੈ ।

ਵਿਦੇਸ਼ੀ ਹਾਕਮ ਅਤੇ ਉਨ੍ਹਾਂ ਦੇ ਸਹਿਧਰਮੀ ਅਹਿਲਕਾਰ ਲੋਕਾਂ ਵਿਚ ਆਏ ਇਸ ਧਾਰਮਕ ਉਭਾਰ ਵਲੋਂ ਬੜੇ ਬੇਮੁਖ ਸਨ। ਗੌਡ (ਜਿਵੇਂ ਕਿ ਬੰਗਾਲ ਨੂੰ ਉਨ੍ਹਾਂ ਦਿਨਾਂ ਵਿਚ ਪੁਕਾਰਿਆ ਜਾਂਦਾ ਸੀ) ਦਾ ਸੁਲਤਾਨ ਹੁਸੈਨ ਸ਼ਾਹ ਸੀ । ਉਹ ਸੱਯਦ ਕਬੀਲੇ ਵਿਚੋਂ ਸੀ। ਚੈਤੱਨਿਆ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਹੁਸੈਨ ਸ਼ਾਹ ਦੇ ਰਾਜ ਵਿਚ ਵੈਸ਼ਨਵ ਮੱਤ ਦੇ ਪਰਚਾਰ ਲਈ

ਬਹੁਤ ਔਕੜਾਂ ਦਾ ਸਾਹਮਣਾ ਕਰਨਾ ਪਿਆ। ਇਹੋ ਕਾਰਣ ਹੈ ਕਿ ਚੈਤੱਨਿਆ ਨੂੰ ਸੰਨਿਆਸ ਲੈਣ ਪਿਛੋਂ ਆਪਣੀ ਜਨਮ ਭੂਮੀ ਛੱਡ ਕੇ ਉੜੀਸਾ ਦੇ ਹਿੰਦੂ ਰਾਜ ਵਿਚ ਟਿਕਣਾ ਪਿਆ।

ਉਸ ਸਮੇਂ ਦਾ ਇਤਿਹਾਸ ਦਸਦਾ ਹੈ ਕਿ ਸੁਲਤਾਨ ਹੁਸੈਨ ਸ਼ਾਹ ਕੱਟੜ ਕਿਸਮ ਦਾ ਮਜ਼ਬੀ ਆਦਮੀ ਸੀ ਭਾਵੇਂ ਕਿ ਉਹ ਸਿਕੰਦਰ ਲੋਧੀ, ਫ਼ੀਰੋਜ਼ਸ਼ਾਹ ਤੁਗ਼ਲਕ ਜਾਂ ਔਰੰਗਜ਼ੇਬ ਵਰਗਾ ਕਠੋਰ ਕਿਸਮ ਦਾ ਜਾਬਰ ਅਤੇ ਜਨੂੰਨੀ ਨਹੀਂ ਸੀ।

ਜਹਾਨਾਬਾਦ ਦੇ ਸਿਲਾ ਲੇਖਾਂ ਵਿਚ ਅੰਕਿਤ ਹੈ ਕਿ "ਹੁਸੈਨ ਸ਼ਾਹ ਇਕ ਅਜਿਹਾ ਸੁਲਤਾਨ ਹੈ ਜਿਸ ਦੇ ਰਾਜ ਵਿਚ ਇਸਲਾਮ ਫੈਲ ਰਿਹਾ ਹੈ।" ਬੰਗਾਲ ਵਿਚ ਹੁਸੈਨ ਸ਼ਾਹ ਨੇ ਜਿੰਨੀਆਂ ਮਸੀਤਾਂ ਬਣਾਈਆਂ ਓਨੀਆਂ ਹੋਰ ਕਿਸੇ ਸੁਲਤਾਨ ਦੇ ਰਾਜ ਵਿਚ ਨਹੀਂ ਬਣੀਆਂ। ਹੁਸੈਨ ਸ਼ਾਹ ਦੇ ਅਧੀਨ ਬੰਗਾਲ ਦੀ ਪਰਜਾ ਦੀ ਹਾਲਤ ਬਾਰੇ ਦਸਦਿਆਂ ਇਕ ਪੁਰਤਗੇਜ਼ੀ ਸੈਲਾਨੀ ਬਾਰ ਬੋਸਾ ਲਿਖਦਾ ਹੈ, "ਬੰਗਾਲ ਦੇ ਨਵਾਬ ਦੇ ਅਧੀਨ ਇਕ ਬੜਾ ਵੱਡਾ ਇਲਾਕਾ ਹੈ, ਜਿਥੇ ਮੂਰਤੀਪੂਜ (ਹਿੰਦੂ) ਵਸਦੇ ਹਨ। ਇਨ੍ਹਾਂ ਵਿਚੋਂ ਬਹੁਤ ਸਾਰੇ ਲੋਕ ਨਵਾਬ ਅਤੇ ਉਸ ਦੇ ਦਰਬਾਰੀਆਂ ਦੀ ਸਰਪ੍ਰਸਤੀ ਹਾਸਲ ਕਰਨ ਲਈ ਹਰ ਰੋਜ਼ ਮੁਸਲਮਾਨ ਬਣ ਜਾਂਦੇ ਹਨ।"

ਗਯਾ ਤੋਂ ਪਰਤਣ ਤੋਂ ਥੋੜਾ ਚਿਰ ਪਿਛੋਂ ਨਿਮਾਈ ਅਸਲੋਂ ਹੀ ਬਦਲੇ ਹੋਏ ਪੁਰਸ਼ ਸਿੱਧ ਹੋਏ। ਹੁਣ ਉਨ੍ਹਾਂ ਦਾ ਤਿਆਗੀ ਜੀਵਨ ਅਤੇ ਸ਼ਖ਼ਸੀਅਤ ਕ੍ਰਿਸ਼ਨ ਭਗਤੀ ਤੋਂ ਆਪ ਪਰੇਰਤ ਅਤੇ ਹੋਰਨਾਂ ਨੂੰ ਪਰੇਰਨਾ ਦੇਣ ਵਾਲੀ ਇਕ ਮਸ਼ਾਲ ਬਣ ਗਈ। ਇਸ ਤੋਂ ਪਿਛੋਂ ਅਦਵੈਤ ਅਚਾਰੀਆ ਦੀ ਅਗਵਾਈ ਵਾਲੇ ਵੈਸ਼ਨਵ ਫ਼ਿਰਕੇ ਤੋਂ ਬਿਨਾਂ ਹੋਰਨਾਂ ਲੋਕਾਂ ਨੇ ਵੀ ਨਿਮਾਈ ਤੋਂ ਦੀਖਿਆ ਲੈਣ ਬਗ਼ੈਰ ਉਨ੍ਹਾਂ ਦੀ ਸੰਗਤ ਵਿਚ ਚਲਣਾ ਸ਼ੁਰੂ ਕਰ ਦਿੱਤਾ। ਇਨ੍ਹਾਂ ਵਿਚੋਂ ਮੁਖ ਨਿਤਿਆਨੰਦ ਸੀ ਜਿਸ ਨੇ ਬੰਗਾਲ ਵਿਚ ਵੈਸ਼ਨਵ ਲਹਿਰ ਦੇ ਵਾਧੇ ਅਤੇ ਵਿਕਾਸ ਵਿਚ ਉੱਘਾ ਹਿੱਸਾ ਪਾਇਆ।

ਨਿਤਿਆਨੰਦ ਚੈਤੱਨਿਆ ਨਾਲੋਂ ਕੋਈ ਅੱਠ ਸਾਲ ਵੱਡਾ ਸੀ। ਉਹ ਬੰਗਾਲ ਦੇ ਪੱਛਮੀ ਜ਼ਿਲੇ ਬੀਰ ਭੂਮ ਦੇ ਇਕ ਪਿੰਡ ਏਕਾਚਕਰ ਦੇ ਰਹਿਣ ਵਾਲਾ ਸੀ। ਮਨੌਤ ਹੈ ਕਿ ਉਹ ਆਪਣੇ ਪੂਰਬਲੇ ਜਨਮ ਵਿਚ ਇਕ ਅਵਧੂਤ

ਸਾਧੂ ਭਾਵ ਕਿਸੇ ਤਾਂਤ੍ਰਿਕ ਮੱਤ ਦਾ ਅਨੁਆਈ ਸੀ। ਪਹਿਲੀ ਉਮਰ ਵਿਚ ਹੀ ਉਸ ਨੇ ਘਰ ਬਾਰ ਤਿਆਗ ਦਿੱਤਾ ਅਤੇ ਰਮਤਾ ਜੋਗੀ ਬਣ ਗਿਆ। ਇਕ ਰਮਤੇ ਜੋਗੀ ਦੇ ਤੌਰ ਤੇ ਉਹ ਉੱਤਰੀ ਅਤੇ ਦੱਖਣੀ ਭਾਰਤ ਵਿਚ ਕਈ ਸਾਲ ਦੂਰ ਦੂਰ ਤਕ ਭ੍ਰਮਣ ਕਰ ਚੁੱਕਾ ਹੋਇਆ ਸੀ।

ਆਪਣੇ ਭ੍ਰਮਣ ਦੇ ਸਮੇਂ ਜਦੋਂ ਉਹ ਨਵਦਵੀਪ ਆਇਆ ਤਾਂ ਉਸ ਨੂੰ ਨਿਮਾਈ ਦੇ ਧਾਰਮਕ ਜੀਵਨ ਦਾ ਪਤਾ ਲੱਗਾ। ਉਪ੍ਰੰਤ ਉਹ ਨਵਦਵੀਪ ਵਿਚ ਹੀ ਚੈਤੱਨਿਆ ਨੂੰ ਮਿਲਿਆ। ਮੁਹਾਂਦਰੇ ਵਿਚ ਨਿਤਿਆਨੰਦ, ਚੈਤੱਨਿਆ ਦੇ ਵੱਡੇ ਭਰਾ ਵਿਸ਼ਵ ਰੂਪ ਨਾਲ ਏਨਾ ਮਿਲਦਾ ਸੀ ਕਿ ਨਿਮਾਈ ਦੀ ਮਾਤਾ ਨੇ ਉਸ ਨੂੰ ਆਪਣਾ ਗੁਆਚਾ ਹੋਇਆ ਪੁੱਤਰ ਸਮਝ ਕੇ ਉਸ ਦਾ ਸੁਆਗਤ ਕੀਤਾ। ਯਾਦ ਰਹੇ ਕਿ ਵਿਸ਼ਵ ਰੂਪ ਵੀ ਸੰਨਿਆਸੀ ਬਣ ਕੇ ਘਰ ਛੱਡ ਗਿਆ ਹੋਇਆ ਸੀ।

ਕ੍ਰਿਸ਼ਨ ਦਾਸ ਕਵੀਰਾਜ ਦੇ ਕਥਨ ਅਨੁਸਾਰ ਚੈਤੱਨਿਆ ਨਿਤਿਆਨੰਦ ਨੂੰ "ਬੜੋਦਾਦਾ" (ਵੱਡਾ ਭਰਾ) ਕਿਹਾ ਕਰਦਾ ਸੀ। ਚੈਤੱਨਿਆ ਨਾਲ ਹੋਈ ਉਸ ਦੀ ਭੇਟ ਇਕ ਇਤਿਹਾਸਕ ਭੇਟ ਕਹੀ ਜਾ ਸਕਦੀ ਹੈ। ਇਨ੍ਹਾਂ ਦੋਹਾਂ ਦਾ ਸੰਬੰਧ ਗੌਡੀਆ ਵੈਸ਼ਨਵ ਮੱਤ ਦੇ ਇਤਿਹਾਸ ਵਿਚ ਭਾਰੀ ਮਹੱਤਵ ਰਖਦਾ ਹੈ। ਇਕ ਸਾਲ ਬਾਦ ਜਦੋਂ ਚੈਤੱਨਿਆ ਨਵਦਵੀਪ ਸਦਾ ਲਈ ਛੱਡ ਗਏ ਤਾਂ ਬੰਗਾਲ ਵਿਚ ਵੈਸ਼ਨਵ ਲਹਿਰ ਨੂੰ ਜਾਰੀ ਰਖਣ ਦੀ ਜ਼ਿਮੇਂਵਾਰੀ ਬਹੁਤੀ ਨਿਤਿਆਨੰਦ ਦੇ ਮੋਢਿਆਂ ਉਤੇ ਆ ਪਈ।

ਲਗ ਭਗ ਹਰ ਸਾਲ ਨਿਤਿਆਨੰਦ ਬੰਗਾਲ ਤੋਂ ਚੈਤੱਨਿਆ ਦੇ ਹੋਰ ਸ਼ਰਧਾਲੂਆਂ ਨੂੰ ਨਾਲ ਲੈ ਕੇ ਚੈਤੱਨਿਆ ਦੇ ਦਰਸ਼ਨਾਂ ਲਈ ਪੁਰੀ ਜਾਇਆ ਕਰਦੇ ਸਨ। ਉਥੇ ਉਹ ਚੈਤੱਨਿਆ ਨਾਲ ਬੰਗਾਲ ਵਿਚ ਵੈਸ਼ਨਵ ਲਹਿਰ ਦੇ ਪਸਾਰ ਬਾਰੇ ਸਲਾਹ-ਮਸ਼ਵਰੇ ਕਰਦੇ ਅਤੇ ਲੋੜੀਂਦੀ ਅਗਵਾਈ ਲੈਂਦੇ। ਚੈਤੱਨਿਆ ਅਤੇ ਨਿਤਿਆਨੰਦ ਦਾ ਇਹ ਸੰਬੰਧ ਜੀਵਨ ਭਰ ਬਣਿਆ ਰਿਹਾ। ਨਵਦਵੀਪ ਵਿਚ ਉਨ੍ਹਾਂ ਦੀ ਪਹਿਲੀ ਮਿਲਣੀ ਦੇ ਵੇਲੇ ਤੋਂ ਹੀ ਉਹ ਇਕੋ ਉਦੇਸ਼ ਦੇ ਅਨੁਆਈ ਹੋਣ ਕਰਕੇ ਇਕ ਦੂਜੇ ਵਲ ਖਿੱਚੇ ਗਏ। ਇਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿਚ ਰਖ ਕੇ ਕਿਹਾ ਜਾ ਸਕਦਾ ਹੈ ਕਿ ਚੈਤੱਨਿਆ ਨਾਲ ਨਿਤਿਆਨੰਦ ਦੀ ਭੇਟ ਲਾਭਦਾਇਕ ਰਹੀ।

ਨਵਦਵੀਪ ਵਿਚ ਨਿਤਿਆਨੰਦ ਦੀ ਚੈਤੱਨਿਆ ਨਾਲ ਪਹਿਲੀ ਭੇਟ ਤੋਂ ਹੀ ਨਿਤਿਆਨੰਦ ਚੈਤੱਨਿਆ ਦਾ ਪ੍ਰਮੁਖ ਸਾਥੀ ਅਤੇ ਉਤਸ਼ਾਹੀ ਪ੍ਰਸ਼ੰਸਕ ਬਣ ਗਿਆ ਸੀ। ਬੰਗਾਲ ਤੋਂ ਚੈਤੱਨਿਆ ਦੇ ਚਲੇ ਜਾਣ ਤੋਂ ਦੋ ਸਾਲਾਂ ਵਿਚ ਨਿਤਿਆਨੰਦ ਵੈਸ਼ਨਵ ਮੱਤ ਦੇ ਸਮਾਜਕ ਵਿਚਾਰਾਂ ਨੂੰ ਬੰਗਾਲ ਵਿਚ ਫੈਲਾਉਣ ਦਾ ਇਕ ਵੱਡਾ ਸਾਧਨ ਬਣਿਆਂ। ਇਸ ਤੋਂ ਪਿਛੋਂ ਉਸ ਦੇ ਸਪੁੱਤਰ ਵੀਰ ਭੱਦਰ ਨੇ ਵੈਸ਼ਨਵ ਮੱਤ ਦੇ ਉਦਾਰ ਘੇਰੇ ਵਿਚ ਵਧ ਤੋਂ ਵਧ ਅਛੂਤਾਂ ਨੂੰ ਸ਼ਾਮਲ ਕਰ ਕੇ ਹਿੰਦੂ ਸਮਾਜ ਦੇ ਸੁਧਾਰ ਦਾ ਕੰਮ ਸਫਲਤਾ ਨਾਲ ਜਾਰੀ ਰਖਿਆ। ਚੈਤੱਨਿਆ ਦੇ ਇਕ ਚੇਲੇ ਦੇ ਤੌਰ ਤੇ ਨਿਤਿਆਨੰਦ ਨੇ ਸਹਿਨਸ਼ੀਲਤਾ ਅਤੇ ਉਦਾਰਤਾ ਦੇ ਨਵੇਂ ਵੈਸ਼ਨਵ ਵਿਚਾਰਾਂ ਨਾਲ ਸੰਬੰਧਤ ਸਮਾਜਕ ਮਾਮਲਿਆਂ ਵਿਚ ਮਹੱਤਵਪੂਰਨ ਹਿੱਸਾ ਪਾਇਆ। ਅਦਵੈਤ ਅਚਾਰੀਆ ਬਹੁਤ ਬਿਰਧ ਹੋ ਚੁੱਕੇ ਸਨ ਅਤੇ ਚੈਤੱਨਿਆ ਨਵਦਵੀਪ ਛੱਡ ਕੇ ਉੜੀਸਾ ਜਾ ਚੁੱਕੇ ਸਨ ਇਸ ਲਈ ਬੰਗਾਲ ਦੇ ਵੈਸ਼ਨਵਵਾਦੀਆਂ ਦੇ ਆਗੂ ਸ੍ਰੀ ਨਿਤਿਆਨੰਦ ਬਣ ਗਏ।

ਚੈਤੱਨਿਆ ਨੇ ਨਿਤਿਆਨੰਦ ਨੂੰ ਕਿਹਾ ਕਿ ਉਹ ਗ੍ਰਿਹਸਤੀ ਬਣ ਕੇ ਬੰਗਾਲ ਵਿਚ ਪੱਕੀ ਤਰ੍ਹਾਂ ਟਿਕ ਜਾਵੇ ਅਤੇ ਉਨ੍ਹਾਂ ਦੇ ਮੱਤ ਨੂੰ ਜਾਰੀ ਰਖੇ। ਇਹ ਉਦੋਂ ਦੀ ਗੱਲ ਹੈ ਜਦੋਂ ਚੈਤੱਨਿਆ ਪੱਕੀ ਤਰ੍ਹਾਂ ਪੁਰੀ ਵਿਚ ਰਹਿ ਰਹੇ ਸਨ। ਉਸ ਤੋਂ ਪਹਿਲਾਂ ਨਵਦਵੀਪ ਵਿਚ ਗੁਜ਼ਾਰੇ ਚੈਤੱਨਿਆ ਦੇ ਮੁਢਲੇ ਦਿਨਾਂ ਦਾ ਵਰਣਨ ਕਰਨਾ ਜ਼ਰੂਰੀ ਹੈ — ਵਿਸ਼ੇਸ਼ ਕਰਕੇ ਉਨ੍ਹਾਂ ਦੇ ਰਸਮੀ ਤੌਰ ਤੇ ਵੈਸ਼ਨਵ ਮੱਤ ਵਿਚ ਪਰਵੇਸ਼ ਕਰਨ ਅਤੇ ਫਿਰ ਤਿਆਗੀ ਬਣਨ ਦਾ।

## ਸੰਨਿਆਸ ਧਾਰਣ

ਗਯਾ ਤੋਂ ਨਵਦਵੀਪ ਮੁੜਨ ਅਤੇ ਸੰਨਿਆਸ ਧਾਰਣ ਦਾ ਵਿਚਕਾਰਲਾ ਸਮਾਂ ਥੋੜਾ ਹੀ ਸੀ, ਇਹੋ ਕੋਈ ਸਾਲ ਭਰ। ਕਵੀਕਰਨਪੁਰ ਰਚਿਤ ਸੰਸਕ੍ਰਿਤ ਮਹਾਂ ਕਾਵਿ ਵਿਚ ਇਨ੍ਹਾਂ ਦਿਨਾਂ ਦੇ ਚੈਤੱਨਿਆ ਦੇ ਕਾਰਜ ਕਰਮ

ਦਾ ਵਰਣਨ ਇਸ ਤਰ੍ਹਾਂ ਕੀਤਾ ਗਿਆ ਹੈ : ਪੋਹ ਦੇ ਮਹੀਨੇ ਨਿਮਾਈ ਗਯਾ ਤੋਂ ਮੁੜੇ । ਉਨ੍ਹਾਂ ਦੇ ਨਵੇਂ ਵਿਚਾਰਾਂ ਦਾ ਪ੍ਰਗਟਾਅ ਮਾਘ ਵਿਚ ਭਾਵ ਅਗਲੇ ਮਹੀਨੇ ਤੋਂ ਸ਼ੁਰੂ ਹੋਇਆ । ਸੰਸਕ੍ਰਿਤ ਵਿਦਿਆਲਾ ਉਨ੍ਹਾਂ ਚਾਰ ਮਹੀਨਿਆਂ ਪਿਛੋਂ ਭਾਵ ਅਗਲੇ ਸਾਲ ਵੈਸਾਖ ਵਿਚ ਬੰਦ ਕਰਨਾ ਪਿਆ । ਅਗੇਲੇਰੇ ਅਠ ਮਹੀਨੇ ਭਾਵ ਜੇਠ ਤੋਂ ਪੋਹ ਤਕ ਉਨ੍ਹਾਂ ਕੀਰਤਨ ਵਿਚ ਲਾਏ । ਸੰਨਿਆਸ ਅਗਲੇ ਮਹੀਨੇ ਮਾਘ ਵਿਚ ਲਿਆ । ਚੈਤੱਨਿਆ ਦੇ ਦੋ ਪ੍ਰਮੁਖ ਜੀਵਨੀਕਾਰ– ਵ੍ਰਿੰਦਾਵਨਦਾਸ (ਕਰਤਾ "ਚੈਤੱਨਿਆ ਭਾਗਵਤ") ਅਤੇ ਕ੍ਰਿਸ਼ਨਦਾਸ ਕਵੀਰਾਜ (ਕਰਤਾ "ਚੈਤੱਨਿਆ ਚਰਿਤਾਮ੍ਰਿਤ") ਇਸ ਸਾਰੇ ਸਮੇਂ ਨੂੰ ਇਕ ਸਾਲ ਦਾ ਸਮਾਂ ਕਹਿੰਦੇ ਹਨ ।

ਨਿਮਾਈ ਪੂਰਣ ਰੂਪ ਵਿਚ ਪ੍ਰਭੂ ਦੇ ਰੰਗ ਵਿਚ ਰੰਗੀਜ ਗਏ । ਕ੍ਰਿਸ਼ਨ ਤੋਂ ਬਿਨਾਂ ਉਹ ਹੋਰ ਕਿਸੇ ਵਿਸ਼ੇ ਉਤੇ ਗੱਲ ਹੀ ਨਾ ਕਰਦੇ । ਕਿਸੇ ਵੀ ਦੁਨਿਆਵੀ ਚੀਜ਼ ਲਈ ਉਨ੍ਹਾਂ ਨੂੰ ਕੋਈ ਖਿੱਚ ਨਾ ਰਹੀ । ਆਪਣਾ ਵਿਦਿਆਲਾ ਉਨ੍ਹਾਂ ਨੂੰ ਬੰਦ ਕਰਨਾ ਪਿਆ ਕਿਉਂਕਿ ਪੜ੍ਹਾਈ ਕਰਾਉਣੀ ਉਨ੍ਹਾਂ ਲਈ ਹੁਣ ਸੰਭਵ ਨਹੀਂ ਸੀ ਰਹੀ । ਉਨ੍ਹਾਂ ਦੀਆਂ ਰਾਤਾਂ ਸ੍ਰੀਵਾਸ ਦੇ ਘਰ ਹੋਣ ਵਾਲੇ ਕੀਰਤਨ ਦੀ ਮਸਤੀ ਵਿਚ ਗੁਜ਼ਰਦੀਆਂ । ਇਨ੍ਹਾਂ ਕੀਰਤਨ ਵਿਚ ਲੋਕ ਢੋਲਕੀ ਛੈਣਿਆਂ ਨਾਲ ਕ੍ਰਿਸ਼ਨ ਉਸਤਤੀ ਦੇ ਭਜਨ ਗਾਉਂਦੇ ਰਹਿੰਦੇ । ਚੈਤੱਨਿਆ ਵਲੋਂ ਪਰਚਾਰੇ ਗਏ ਧਰਮ ਵਿਚ ਜ਼ਾਤ ਪਾਤ ਦਾ ਕੋਈ ਵਿਤਕਰਾ ਨਹੀਂ ਸੀ ਹੁੰਦਾ ਇਸ ਲਈ ਚੈਤੱਨਿਆ ਦੇ ਕੀਰਤਨਾਂ ਵਿਚ ਲੋਕ ਵਹੀਰਾਂ ਪਾ ਕੇ ਆਉਣ ਲੱਗੇ ।

ਚੈਤੱਨਿਆ ਦਾ ਕ੍ਰਿਸ਼ਨ ਲਈ ਪਿਆਰ, ਵਿਸ਼ਵ ਸਨੇਹ, ਦਇਆ ਅਤੇ ਉਦਾਰਤਾ ਦੀ ਭਾਵਨਾ ਸਾਧਾਰਣ ਲੋਕਾਂ ਨੂੰ ਬਹੁਤ ਪੋਹੀ । ਚੈਤੱਨਿਆ ਦੀਆਂ ਕੀਰਤਨ ਮੰਡਲੀਆਂ ਨਵਦਵੀਪ ਨਗਰ ਦੇ ਜੀਵਨ ਦੀ ਇਕ ਮਰਿਆਦਾ ਬਣ ਗਈਆਂ ਸਨ । ਹੁਣ ਉਹ ਸ੍ਰੀਵਾਸ ਦੇ ਘਰ ਵਿਚ ਲਗਣ ਵਾਲੀਆਂ ਸੰਗੀਤ ਬੈਠਕਾਂ ਹੀ ਨਾ ਰਹੀਆਂ । ਛੇਤੀ ਹੀ ਗਲੀ ਗਲੀ ਵਿਚ ਨਗਰ ਕੀਰਤਨ ਹੋਣ ਲਗ ਪਏ । ਇਨ੍ਹਾਂ ਨੇ ਕ੍ਰਿਸ਼ਨ ਭਗਤੀ ਦੇ ਭਜਨ ਅਤੇ ਗੀਤ ਸ਼ਹਿਰ ਦੇ ਘਰ ਘਰ ਪਹੁੰਚਾ ਦਿਤੇ । ਚੈਤੱਨਿਆ ਦੀ ਲਟ ਲਟ ਬਲਦੀ ਸ਼ਰਧਾ ਅਤੇ ਸਭ ਨੂੰ ਆਪਣੇ ਵਿਚ ਸਮਾ ਲੈਣ ਵਾਲੀ ਉਨ੍ਹਾਂ ਦੀ ਭਗਤੀ

ਲਹਿਰ ਅਨੰਦਮਈ ਕੀਰਤਨ ਰਾਹੀਂ ਲੋਕਾਂ ਵਿਚ ਚਲਦੀ ਗਈ। ਵਿਸਮਾਦ ਭਰੇ ਧਾਰਮਕ ਉਮਾਹ ਦੇ ਇਨ੍ਹਾਂ ਦਿਨਾਂ ਵਿਚ ਨਿਤਿਆਨੰਦ ਚੈਤੱਨਿਆ ਦੇ ਨਿਰੰਤਰ ਸੰਗੀ ਰਹੇ।

ਇਹ ਆਤਮਕ ਜਾਗ੍ਰਤੀ ਵਿਦੇਸ਼ੀ ਹਾਕਮ ਅਤੇ ਅਮਨ ਅਮਾਨ ਤੇ ਕਾਨੂੰਨ ਦੇ ਰਾਖੇ ਉਨ੍ਹਾਂ ਦੇ ਸਥਾਨਕ ਅਧਿਕਾਰੀ, ਭਾਵ ਕਾਜੀ ਨੂੰ ਪਸੰਦ ਨਹੀਂ ਸੀ। ਇਸ ਨਵੀਂ ਅਤੇ ਲੋਕ-ਪ੍ਰਿਯ ਧਾਰਮਕ ਲਹਿਰ ਵਲ ਉਨ੍ਹਾਂ ਦੇ ਨਿਖੇਧੀਜਨਕ ਵਰਤਾ ਦੀਆਂ ਕਈ ਮਿਸਾਲਾਂ ਪਹਿਲਾਂ ਹੀ ਲੋਕਾਂ ਦੇ ਸਾਹਮਣੇ ਸਨ। ਹੁਣ ਇਕ ਨਾਟਕੀ ਘਟਨਾ ਹੋਈ, ਕਿਉਂਕਿ ਕਾਜ਼ੀ ਚਾਹੁੰਦਾ ਸੀ ਕਿ ਗਲੀਆਂ ਬਜ਼ਾਰਾਂ ਵਿਚ ਹੋ ਰਹੇ ਨਗਰ ਕੀਰਤਨ ਬੰਦ ਕਰ ਦਿਤੇ ਜਾਣ। ਇਹ ਨਗਰ ਕੀਰਤਨ ਚੈਤੱਨਿਆ ਦੇ ਕਹਿਣ ਉਤੇ ਹੀ ਕੱਢੇ ਜਾਂਦੇ ਸਨ।

ਨਵਦਵੀਪ ਦੇ ਕਾਜ਼ੀ ਨੇ ਸ਼ਹਿਰ ਦੀਆਂ ਗਲੀਆਂ ਵਿਚ ਕੀਰਤਨ ਕਰਨ ਦੀ ਸਰਕਾਰੀ ਤੌਰ ਤੇ ਮਨਾਹੀ ਕਰ ਦਿਤੀ। ਇਸ ਦੇ ਜਵਾਬ ਵਿਚ ਚੈਤੱਨਿਆ ਨੇ ਇਕ ਬਹੁਤ ਭਾਰੀ ਕੀਰਤਨ ਜਲੂਸ ਕਢ ਕੇ ਅਤੇ ਉਸ ਦੀ ਅਗਵਾਈ ਆਪ ਕਰਕੇ ਪਾਬੰਦੀ ਤੋੜ ਦੇਣ ਦਾ ਫ਼ੈਸਲਾ ਕੀਤਾ। ਉਸ ਰਾਤ ਨਿਕਲਣ ਵਾਲੇ ਕੀਰਤਨ ਜਲੂਸ ਵਿਚ ਹਰੇਕ ਨਰ ਨਾਰੀ ਨੂੰ ਸ਼ਾਮਲ ਹੋਣ ਦਾ ਸੱਦਾ ਦਿਤਾ ਗਿਆ। ਨਵਦਵੀਪ ਵਿਚ ਇਹ ਇਕ ਯਾਦਗਾਰੀ ਅਵਸਰ ਸੀ। ਚੈਤੱਨਿਆ ਦੀ ਚੁੰਬਕੀ ਧਾਰਮਕ ਸ਼ਖ਼ਸੀਅਤ ਹਜ਼ਾਰਾਂ ਲੋਕਾਂ ਨੂੰ ਉਨ੍ਹਾਂ ਦੇ ਕੀਰਤਨ ਜਲੂਸ ਵਿਚ ਖਿਚ ਲਿਆਈ। ਕਾਜ਼ੀ ਵਲੋਂ ਪਾਬੰਦੀ ਲਾਉਣ ਦਾ ਹੁਕਮ ਤੋੜ ਕੇ ਕੀਰਤਨ ਮੰਡਲੀਆਂ ਬਣਾਕੇ ਚੈਤੱਨਿਆ ਦੇ ਗਲੀ ਗਲੀ ਜਾਣ ਨਾਲ ਇਕ ਥਲਕਾ ਮੱਚ ਗਿਆ। ਜਿਉਂ ਜਿਉਂ ਜਲੂਸ ਅਗੇ ਵਧਦਾ ਗਿਆ ਲੋਕ ਓਸ ਵਿਚ ਸ਼ਾਮਲ ਹੁੰਦੇ ਗਏ। ਅਣਗਿਣਤ ਲੋਕ ਕੇਵਲ ਇਸ ਲਈ ਘਰਾਂ ਵਿਚੋਂ ਨਿਕਲ ਕੇ ਜਲੂਸ ਵਿਚ ਆ ਕੇ ਰਲੇ ਤਾਂ ਜੋ ਇਹ ਵਿਖਾਇਆ ਜਾ ਸਕੇ ਕਿ ਚੈਤੱਨਿਆ ਦੇ ਵਿਰੋਧੀਆਂ ਨਾਲੋਂ ਉਨ੍ਹਾਂ ਦੇ ਸਮਰਥਕਾਂ ਦੀ ਗਿਣਤੀ ਕਿਤੇ ਵਧੇਰੇ ਹੈ। ਬਲਦੀਆਂ ਮਸ਼ਾਲਾਂ ਨਾਲ ਨਿਕਲਿਆ ਇਹ ਭਾਰੀ ਕੀਰਤਨ ਜਲੂਸ ਪਰਦਾਂਗਾ ਅਤੇ ਗਾਰੀਗਾਚਾ ਵਰਗੇ ਮਹੱਲਿਆਂ ਵਿਚੋਂ ਲੰਘਿਆ। "ਚੈਤੱਨਿਆ ਚਰਿਤਾਮ੍ਰਿਤ" ਵਿਚ ਇਨ੍ਹਾਂ ਮਹੱਲਿਆਂ ਦਾ ਨਾਂ ਉਚੇਚਾ ਲਿਆ ਗਿਆ ਹੈ। ਕਈ ਗਲੀਆਂ ਬਜ਼ਾਰਾਂ ਵਿਚੋਂ ਹੁੰਦਾ ਹੋਇਆ ਇਹ ਜਲੂਸ

ਕਾਜ਼ੀ ਦੇ ਘਰ ਅਗੇ ਕੱਠਾ ਹੋਈ ਗਿਆ। ਕਾਜ਼ੀ ਨੂੰ ਇਹ ਆਸ ਨਹੀਂ ਸੀ ਕਿ ਚੈਤੱਨਿਆ ਨਾਲ ਏਨੇ ਲੋਕ ਰਲ ਜਾਣਗੇ। ਸੋ ਉਸ ਨੇ ਪਾਬੰਦੀ ਸੰਬੰਧੀ ਆਪਣਾ ਹੁਕਮ ਤੋੜਨ ਦੇ ਦੋਸ਼ ਵਿਚ ਏਨੇ ਲੋਕਾਂ ਨੂੰ ਡੰਨ ਦੇਣ ਦਾ ਖ਼ਿਆਲ ਛਡ ਦਿਤਾ। ਚੈਤੱਨਿਆ ਪ੍ਰਤੀ ਉਸ ਨੇ ਉਚਿਤ ਆਦਰ ਮਾਣ ਵਿਖਾਇਆ ਅਤੇ ਗੱਲ ਇਥੇ ਮੁਕ ਗਈ।

ਜਿਸ ਤਰ੍ਹਾਂ ਕਿ ਪਹਿਲਾਂ ਦਸਿਆ ਗਿਆ ਹੈ ਚੈਤੱਨਿਆ ਨੂੰ ਆਪਣੇ ਸਮਾਜ ਵਿਚੋਂ ਵੀ ਪੁਰਾਤਨਵਾਦੀਆਂ ਦੇ ਭਾਰੀ ਵਿਰੋਧ ਦਾ ਸਾਹਮਣਾ ਕਰਨਾ ਪਿਆ। ਉਹ ਚੈਤੱਨਿਆ ਦੀ ਕ੍ਰਿਸ਼ਨ-ਭਗਤੀ ਦੇ ਪ੍ਰਚਾਰ ਦੀ ਖਿੱਲੀ ਉਠਾਉਂਦੇ ਅਤੇ ਕੀਰਤਨ ਨੂੰ ਰਾਗ ਦਾ ਠਰਕ ਜਾਂ ਕੰਨ ਰਸ ਦਾ ਨਾਂ ਦੇਂਦੇ। ਪਰ ਚੈਤੱਨਿਆ ਅਡੋਲ ਰਹੇ। ਉਹ ਆਪਣੇ ਵਿਰੋਧੀਆਂ ਪ੍ਰਤੀ ਆਪਣੇ ਮਨ ਵਿਚ ਕੋਈ ਮੰਦ ਭਾਵਨਾ ਜਾਂ ਵਿਰੋਧ ਨਹੀਂ ਸੀ ਰਖਦੇ। ਉਹ ਸਾਰਿਆਂ ਲਈ, ਅਤੇ ਇਨ੍ਹਾਂ ਵਿਚ ਉਹ ਲੋਕ ਵੀ ਸ਼ਾਮਲ ਸਨ ਜਿਹੜੇ ਚੈਤੱਨਿਆ ਅਤੇ ਉਨ੍ਹਾਂ ਦੇ ਸ਼ਰਧਾਲੂਆਂ ਦੀ ਖੁਲ੍ਹੀ ਵਿਰੋਧਤਾ ਕਰਦੇ ਸਨ, ਸਹਿਣਸ਼ੀਲਤਾ ਅਤੇ ਸਨੇਹ ਦੇ ਪੁੰਜ ਸਨ। ਚੈਤੱਨਿਆ ਦੇ ਸ਼ਿਸ਼ਟਾਚਾਰ ਦੇ ਇਸ ਖ਼ਾਸੇ ਨੇ, ਵਿਸ਼ੇਸ਼ ਕਰਕੇ ਕਥਨੀ ਤੇ ਕਰਨੀ ਵਿਚ ਉਨ੍ਹਾਂ ਦੀ ਏਕਤਾ ਨੇ, ਉਨ੍ਹਾਂ ਦੇ ਨੁਕਤਾਚੀਨਾਂ ਅਤੇ ਵਿਰੋਧੀਆਂ ਉਤੇ ਵੀ ਹੌਲੀ ਹੌਲੀ ਚੰਗਾ ਪ੍ਰਭਾਵ ਪਾਉਣਾ ਸ਼ੁਰੂ ਕਰ ਦਿਤਾ।

ਚੈਤੱਨਿਆ ਦੀ ਰੂਹਾਨੀ ਸ਼ਖ਼ਸੀਅਤ ਦੀ ਅਪਾਰ ਸੁਹਿਰਦਤਾ ਅਤੇ ਖਿੱਚ ਮੰਦਭਾਵੀ ਲੋਕਾਂ ਦੇ ਮਨਾਂ ਉਤੇ ਵੀ ਬੜਾ ਸ਼ਾਂਤ ਪ੍ਰਭਾਵ ਪੈਦਾ ਕਰਦੀ। ਜਗਾਈ ਅਤੇ ਮਧਾਈ ਦੀਆਂ ਘਟਨਾਵਾਂ ਇਸ ਦੇ ਉਦਾਹਰਣ ਹਨ। ਇਹ ਲੋਕ ਆਪਣੀ ਨਿਰਦੈਤਾ ਅਤੇ ਮੰਦਕਾਰਿਆਂ ਕਰਕੇ ਨਵਦਵੀਪ ਦੇ ਲੋਕਾਂ ਵਿਚ ਬਦਨਾਮ ਹੋਏ ਹੋਏ ਸਨ। ਇਕ ਦਿਨ ਇਨ੍ਹਾਂ ਨੇ ਨਸ਼ੇ ਦੀ ਬਦਮਸਤੀ ਵਿਚ ਚੈਤੱਨਿਆ ਅਤੇ ਨਿਤਿਆਨੰਦ ਨੂੰ ਕੁੱਟ ਮਾਰ ਕੀਤੀ। ਨਿਤਿਆਨੰਦ ਦੇ ਮੱਥੇ ਨੂੰ ਸ਼ਰਾਬ ਦੀ ਬੋਤਲ ਦੀ ਇਕ ਕੰਕਰ ਲੱਗੀ ਅਤੇ ਉਹ ਲਹੂ ਲੁਹਾਣ ਹੋ ਗਿਆ। ਇਸ ਦੇ ਬਾਵਜੂਦ ਚੈਤੱਨਿਆ ਅਤੇ ਨਿਤਿਆਨੰਦ ਨੇ ਉਨ੍ਹਾਂ ਪ੍ਰਤੀ ਪਿਆਰ ਅਤੇ ਦਇਆ ਵਿਖਾਈ ਜਿਸ ਨਾਲ ਉਹ ਦੋਵੇਂ ਮੰਦੇ ਕਰਮ ਛਡ ਕੇ ਭਲੇ ਪੁਰਸ਼ ਬਣ ਗਏ। ਇਸ ਤੋਂ ਪਿਛੋਂ ਜਗਾਈ ਅਤੇ ਮਧਾਈ ਹਲੀਮੀ ਅਤੇ ਸਾਦਗੀ ਦਾ ਰੂਪ ਹੋ ਗਏ ਅਤੇ ਭਗਤੀ ਵਿਚ ਲਗ ਗਏ। ਚੈਤੱਨਿਆ ਅਤੇ

ਨਿਤਿਆਨੰਦ ਦੇ ਪਿਆਰ ਨਾਲ ਇਨ੍ਹਾਂ ਦੇ ਜੀਵਨ ਵਿਚ ਆਏ ਪਲਟੇ ਦੀ ਕਹਾਣੀ ਲੋਕਾਂ ਦੇ ਮੂੰਹ ਚੜ੍ਹ ਗਈ। ਚੈਤੱਨਿਆ ਦੇ ਮੱਤ ਨੇ ਬੰਗਾਲ ਵਿਚ ਭਗਤੀ ਲਹਿਰ ਦੇ ਇਤਿਹਾਸ ਵਿਚ ਇਕ ਨਵਾਂ ਕਾਂਡ ਲਿਖਣਾ ਆਰੰਭ ਕਰ ਦਿਤਾ।

ਜਿਵੇਂ ਪਹਿਲਾਂ ਦਸਿਆ ਗਿਆ ਹੈ ਸਮਾਜ ਦਾ ਇਕ ਅਸਰ ਰਸੂਖ਼ ਵਾਲਾ ਵਰਗ, ਜਿਸ ਦੀ ਅਗਵਾਈ ਨਵਦਵੀਪ ਦੇ ਪੁਰਾਤਨਵਾਦੀ ਅਤੇ ਅਭਿਮਾਨੀ ਪੰਡਤਾਂ ਦੇ ਹੱਥ ਸੀ, ਚੈਤੱਨਿਆ ਵਲੋਂ ਪਰਚਾਰੇ ਜਾ ਰਹੇ ਨਵੇਂ ਵੈਸ਼ਨਵ ਮੱਤ ਦਾ ਹਾਲੀਂ ਵਿਰੋਧੀ ਹੀ ਬਣਿਆ ਹੋਇਆ ਸੀ। ਆਪਣੀ ਵਿਦਵਤਾ ਦੇ ਹੰਕਾਰ ਵਿਚ ਉਹ ਨਾ ਕੇਵਲ ਭਾਵਕ ਕ੍ਰਿਸ਼ਨ ਭਗਤੀ ਨੂੰ ਤ੍ਰਿਸਕਾਰ ਦੀ ਨਜ਼ਰ ਨਾਲ ਵੇਖਦੇ ਅਤੇ ਹਾਸਾ ਉਡਾਉਂਦੇ ਸਗੋਂ ਉਸ ਦੇ ਪਸਾਰ ਵਿਚ ਰੋਕਾਂ ਵੀ ਪਾਉਂਦੇ। ਦੂਜੇ ਪਾਸੇ ਚੈਤੱਨਿਆ, ਉਨ੍ਹਾਂ ਦੇ ਦਿਲਾਂ ਨੂੰ ਬਦਲ ਕੇ ਸਰਵਸਾਂਝ ਅਤੇ ਸਹਿਣਸ਼ੀਲਤਾ ਦੇ ਆਪਣੇ ਮੱਤ ਵਲ ਲਿਆਉਣਾ ਚਾਹੁੰਦੇ ਸਨ।

ਨਾਲੋ ਨਾਲ ਚੈਤੱਨਿਆ ਦੇ ਮਨ ਵਿਚ ਇਹ ਅਰੁਕ ਤੀਬਰਤਾ ਪ੍ਰਬਲ ਹੁੰਦੀ ਗਈ ਕਿ ਉਹ ਨਿਰੋਲ ਸੰਨਿਆਸੀ ਦਾ ਤਿਆਗੀ ਜੀਵਨ ਜੀਊਣ ਲਈ ਬਾਕੀ ਸਾਰਾ ਕੁਝ ਤੱਜ ਦੇਣ। ਤਿਆਗੀ ਬਣਨ ਲਈ ਉਨ੍ਹਾਂ ਦਾ ਇਕ ਹੋਰ ਵੱਡਾ ਕਾਰਨ ਵੀ ਸੀ। "ਚੈਤੱਨਿਆ ਚਰਿਤਾਮ੍ਰਿਤ" ਅਨੁਸਾਰ ਉਨ੍ਹਾਂ ਨੇ ਫ਼ਕੀਰੀ ਇਸ ਲਈ ਧਾਰਣ ਕੀਤੀ ਕਿ ਸੰਸਾਰਕ ਜੀਵਨ ਤੋਂ ਸਾਰੇ ਨਾਤੇ ਤੋੜਕੇ ਉਹ ਉਨ੍ਹਾਂ ਸਾਰੇ ਲੋਕਾਂ ਨੂੰ ਜਿੱਤ ਸਕਣ ਜਿਹੜੇ ਹਾਲੀਂ ਤਕ ਉਨ੍ਹਾਂ ਦੇ ਵਿਚਾਰਾਂ ਉਤੇ ਵਿਸ਼ਵਾਸ ਨਹੀਂ ਸੀ ਕਰ ਰਹੇ। ਚੈਤੱਨਿਆ ਵਲੋਂ ਇਕ ਥਾਂ ਇੰਜ ਕਿਹਾ ਦਸਿਆ ਗਿਆ ਹੈ, "ਮੈਂ ਸੰਨਿਆਸ ਇਨ੍ਹਾਂ (ਨਾਸਤਕ) ਲੋਕਾਂ ਨੂੰ ਬਚਾਉਣ ਲਈ ਹੀ ਧਾਰਿਆ ਹੈ। ਮੈਨੂੰ ਸੰਨਿਆਸੀ ਜਾਣ ਕੇ ਇਹ ਮੇਰੇ ਅੱਗੇ ਸਿਰ ਨਿਵਾਉਣਗੇ ਅਤੇ ਨਿਵਣ ਨਾਲ ਇਨ੍ਹਾਂ ਦੇ ਪਾਪ ਨਵਿਰਤ ਹੋ ਜਾਣਗੇ। ਇੰਜ ਇਨ੍ਹਾਂ ਦੇ ਦਿਲਾਂ ਵਿਚ ਮੈਂ ਭਗਤੀ ਭਾਵ ਜਗਾ ਸਕਾਂਗਾ......।"

ਚੈਤੱਨਿਆ ਦਾ ਸੰਨਿਆਸ ਧਾਰਨ ਕਰਨਾ ਜਾਂ ਮਹਾਨ ਤਿਆਗ ਕਰਨਾ ਵੀ ਇਕ ਯਾਦਗਾਰੀ ਘਟਨਾ ਹੈ। ਭਰ ਜਵਾਨੀ ਵਿਚ ਉਨ੍ਹਾਂ ਦਾ ਸੰਨਿਆਸ

ਲੈ ਲੈਣਾ ਪ੍ਰਗਟ ਕਰਦਾ ਹੈ ਕਿ ਇਲਾਕੇ ਵਿਚ ਉਨ੍ਹਾਂ ਨੂੰ ਕਿੰਨਾ ਡੂੰਘਾ ਪਿਆਰ ਅਤੇ ਸਤਿਕਾਰ ਦਿਤਾ ਜਾਂਦਾ ਸੀ।

ਚੈਤੱਨਿਆ ਦੇ ਸੰਨਿਆਸ ਧਾਰਣ ਵਾਲੇ ਦਿਨ ਨਵਦਵੀਪ ਇਕ ਸ਼ੋਕਾਂਤਰ ਝਾਕੀ ਪੇਸ਼ ਕਰ ਰਿਹਾ ਸੀ। ਬਹੁਤ ਸਾਰੇ ਲੋਕ ਡੁਸਕ ਰਹੇ ਸਨ ਅਤੇ ਪੁਰਾਤਨ ਵਿਚਾਰਾਂ ਵਾਲੇ ਵੀ ਪਛਤਾ ਰਹੇ ਸਨ ਕਿ ਉਹ ਚੈਤੱਨਿਆ ਦੀ ਵਿਰੋਧਤਾ ਕਿਉਂ ਕਰਦੇ ਰਹੇ। ਹਰ ਜੀਭ ਉਤੇ ਕੇਵਲ — ਚੈਤੱਨਿਆ ਦੀ ਹੀ ਗੱਲ ਸੀ। ਤਦੋਂ ਤੋਂ ਸੈਂਕੜੇ ਗੀਤ ਲਿਖੇ ਤੇ ਗਾਏ ਗਏ ਹਨ। ਜਿਨ੍ਹਾਂ ਵਿਚ ਏਨੀ ਭਰ ਜਵਾਨੀ ਵਿਚ ਨਿਮਾਈ ਦੇ ਸੰਨਿਆਸ ਧਾਰਣ ਕਰਨ ਉਤੇ ਸ਼ੋਕ ਪ੍ਰਗਟ ਕੀਤਾ ਗਿਆ ਹੈ।

ਤੁਸੀਂ ਅਨੁਮਾਨ ਲਾ ਸਕਦੇ ਹੋ ਕਿ ਇਕੋ ਇਕ ਪੁੱਤਰ ਦੇ ਸੰਨਿਆਸੀ ਬਣ ਜਾਣ ਉਤੇ ਉਸ ਦੀ ਬ੍ਰਿਧ ਮਾਤਾ ਨੂੰ ਕਿੰਨਾ ਸੰਤਾਪ ਹੋਇਆ ਹੋਵੇਗਾ। "ਚੈਤੱਨਿਆ ਭਾਗਵਤ" ਅਨੁਸਾਰ ਸਾਚੀ ਦੇਵੀ ਨੇ ਨਿਮਾਈ ਦੇ ਸੰਨਿਆਸ ਲੈਣ ਪਿਛੋਂ 12 ਦਿਨ ਵਰਤ ਰਖਿਆ। ਉਸ ਦਾ ਇਹ ਸੰਤਾਪ ਹੋਰ ਵੀ ਗੂੜ੍ਹਾ ਹੋ ਜਾਂਦਾ ਹੈ ਜਦੋਂ ਅਸੀਂ ਵੇਖਦੇ ਹਾਂ ਕਿ ਆਪਣੇ ਸ਼ੋਕਭਾਵਾਂ ਦੇ ਬਾਵਜੂਦ ਮਾਤਾ ਨੂੰ ਆਪਣੇ ਪੁੱਤਰ ਨੂੰ ਸੰਨਿਆਸੀ ਬਣ ਜਾਣ ਦੀ ਰਜ਼ਾਮੰਦੀ ਦੇਣੀ ਪਈ। ਇਸ ਤਰ੍ਹਾਂ ਕਰਕੇ ਉਸ ਨੇ ਸਹੀ ਸ਼ਬਦਾਂ ਵਿਚ ਆਪਣੇ ਸੁਯੋਗ ਸਪੁੱਤਰ ਦੀ ਸੁਯੋਗ ਜਣਨੀ ਹੋਣ ਦਾ ਸਬੂਤ ਦਿਤਾ।

ਨੌਜੁਆਨ ਸੁਪਤਨੀ ਵਿਸ਼ਵ ਪਿਰੀਆ ਵੀ ਚੈਤੱਨਿਆ ਜਿੰਨੀ ਹੀ ਪ੍ਰਸੰਸਾ ਦੀ ਹੱਕਦਾਰ ਹੈ। ਤਪ ਤੇ ਤਿਆਗ ਦਾ ਜੋ ਕਠਨ ਜੀਵਨ ਉਸ ਨੇ ਇਕ ਸੰਨਿਆਸੀ ਦੀ ਸੁਪਤਨੀ ਦੇ ਰੂਪ ਵਿਚ ਗੁਜ਼ਾਰਿਆ ਉਸ ਦਾ ਵਰਣਨ "ਅਦਵੈਤ ਪ੍ਰਕਾਸ਼" ਵਿਚੋਂ ਮਿਲ ਜਾਂਦਾ ਹੈ। ਵਿਸ਼ਵ ਪਿਰੀਆ ਨੇ ਬੜੀ ਲੰਮੀ ਉਮਰ ਭੋਗੀ ਅਤੇ ਚੈਤੱਨਿਆ ਤੋਂ ਪਿਛੋਂ ਘੱਟੋ ਘੱਟ ਕੋਈ ਪੰਜਾਹ ਸਾਲ ਤਕ ਜੀਵਤ ਰਹੀ। ਇਸ ਦਾ ਪਤਾ ਇਸ ਗੱਲ ਤੋਂ ਲੱਗਦਾ ਹੈ ਕਿ ਖੇਤਰੀ (ਉਤਰ ਪ੍ਰਦੇਸ਼) ਦੇ ਉਸ ਪ੍ਰਸਿਧ ਵੈਸ਼ਨਵ ਮੇਲੇ ਵਿਚ ਵਿਸ਼ਵ ਪਿਰੀਆ ਸ਼ਾਮਲ ਸੀ ਜਿਸ ਵਿਚ ਨਰੋਤਮ ਠਾਕਰ ਨੇ ਪਰੰਪਰਾਈ ਪਦਾਵਲੀ ਕੀਰਤਨ ਦਾ ਪ੍ਰਚਲਨ ਕੀਤਾ। ਆਪਣੀ ਸਾਰੀ ਦੀਰਘ ਆਯੂ ਵਿਚ ਵਿਸ਼ਵ ਪਿਰੀਆ ਨੇ ਭਗਤੀ, ਸਾਦਗੀ ਅਤੇ ਤਪ ਦਾ ਇਕ ਇਹੋ ਜਿਹਾ ਮਿਸਾਲੀ ਜੀਵਨ ਜੀਵਿਆ

ਜਿਹੋ ਜਿਹਾ ਚੈਤੱਨਿਆ ਵਰਗੇ ਮਹਾਂਤਪੱਸਵੀ ਦੀ ਸੁਪਤਨੀ ਹੋਣ ਕਰਕੇ ਉਸ ਨੂੰ ਜੀਊਣਾ ਸ਼ੋਭਨੀਕ ਸੀ।

ਸੰਨਿਆਸ ਲੈਣ ਵੇਲੇ ਨਿਮਾਈ ਦੀ ਉਮਰ ਕੇਵਲ 23 ਸਾਲ ਸੀ। ਇਹ ਜਨਵਰੀ 1510 (ਮਾਘ, ਸਾਕਾ 1431) ਦੀ ਗੱਲ ਹੈ। ਇਹ ਰਸਮ ਗੰਗਾ ਦੇ ਦੂਜੇ ਕੰਢੇ ਉਤੇ ਕਟਵਾ ਦੇ ਸਥਾਨ ਉਤੇ ਹੋਈ, ਜਿਹੜਾ ਨਵਦਵੀਪ ਤੋਂ ਕੋਈ ਬਹੁਤ ਦੂਰ ਨਹੀਂ।

ਉਸ ਵੇਲੇ ਪ੍ਰਸਿਧ ਬੰਗਾਲੀ ਸੰਨਿਆਸੀ ਕੇਸ਼ਵ ਭਾਰਤੀ ਕਟਵਾ ਵਿਚ ਰਹਿੰਦਾ ਸੀ। ਉਹ ਨਿਮਾਈ ਨੂੰ ਰਸਮੀ ਤੌਰ ਤੇ ਸੰਨਿਆਸ ਦੇਣ ਵਾਲਾ ਗੁਰੂ ਬਣਿਆ। ਕੇਸ਼ਵ ਭਾਰਤੀ ਸ਼ੰਕਰਾਚਾਰੀਆ ਦੀ ਭਾਰਤੀ ਸੰਪ੍ਰਦਾ ਦਾ ਅਨੁਆਈ ਸੀ।

ਪਰ ਸੰਨਿਆਸ ਲੈਣ ਤੋਂ ਪਹਿਲਾਂ ਜਾਂ ਪਿਛੋਂ ਨਿਮਾਈ ਦੀ ਭਗਤੀ ਦਾ ਕੇਸ਼ਵ ਭਾਰਤੀ ਦੇ ਧਾਰਮਿਕ ਵਿਚਾਰਾਂ ਨਾਲ ਕਿਸੇ ਤਰ੍ਹਾਂ ਦਾ ਕੋਈ ਮੇਲ ਨਹੀਂ ਰਿਹਾ। ਨਿਮਾਈ ਨੇ ਕੇਸ਼ਵ ਭਾਰਤੀ ਪਾਸੋਂ ਸ਼ਾਇਦ ਇਸ ਲਈ ਸੰਨਿਆਸ ਲੈਣ ਦੀ ਰਸਮ ਕਰਵਾਈ ਕਿਉਂਕਿ ਉਸ ਵੇਲੇ ਦਾ ਉਹ ਸਭ ਤੋਂ ਵੱਡਾ ਜੀਵਤ ਸੰਨਿਆਸੀ ਸੀ ਜਿਹੜਾ ਇਹ ਰਸਮ ਕਰਾਉਣ ਦੇ ਸਮੱਰਥ ਸੀ।

ਨਿਮਾਈ ਸੰਨਿਆਸੀ ਬਣ ਗਿਆ ਤੇ ਉਸ ਨੇ ਅਪਣਾ ਨਾਂ ਸ੍ਰੀ ਕ੍ਰਿਸ਼ਨ-ਚੈਤੱਨਿਆ ਰਖ ਲਿਆ। ਉਸ ਤੋਂ ਪਿਛੋਂ ਲੋਕ ਉਸ ਨੂੰ ਚੈਤੱਨਿਆ ਦੇ ਨਾਂ ਨਾਲ ਯਾਦ ਕਰਨ ਲੱਗੇ ਜਿਹੜਾ ਉਪਰੋਕਤ ਨਾਂ ਦਾ ਹੀ ਸੰਖੇਪ ਸੀ।

ਸੰਨਿਆਸ ਲੈਣ ਦੀ ਰਸਮ ਵੇਲੇ ਨਿਮਾਈ ਦੇ ਤਿੰਨੇ ਨਿਕਟਵਰਤੀ ਨਿਤਿਆਨੰਦ, ਚੰਦਰ ਸ਼ੇਖਰ ਅਤੇ ਮੁਕੰਦ ਦੱਤ, ਉਸ ਦੇ ਕੋਲ ਸਨ। ਚੈਤੱਨਿਆ ਨੇ ਸਭ ਦੁਨਿਆਵੀ ਸੰਬੰਧਾਂ ਦਾ ਤਿਆਗ ਕਰ ਦਿੱਤਾ। ਕਿਹਾ ਜਾਂਦਾ ਹੈ ਕਿ ਜਦੋਂ ਉਸ ਦੇ ਸਿਰ ਦੇ ਘੁੰਗਰਾਲੇ ਅਤੇ ਰੇਸ਼ਮੀ ਵਾਲ ਮੁੰਨੇ ਗਏ ਤਾਂ ਬਹੁਤ ਸਾਰੇ ਲੋਕ ਫੁਟ ਫੁਟ ਕੇ ਰੋਣ ਲੱਗ ਪਏ। ਨਿਮਾਈ ਪੂਰਣ ਸੰਨਿਆਸੀ ਬਣ ਗਿਆ ਅਤੇ ਅਗੋਂ ਉਸ ਦਾ ਸੰਨਿਆਸੀ ਜੀਵਨ ਆਰੰਭ ਹੋ ਗਿਆ।

## ਸੰਨਿਆਸ ਅਤੇ ਸੰਨਿਆਸ ਤੋਂ ਪਿਛੋਂ

ਕਟਵਾ ਤੋਂ ਸੰਨਿਆਸੀ ਚੈਤੱਨਿਆ ਫਿਰ ਨਵਦਵੀਪ ਨਹੀਂ ਆਏ। ਉਨ੍ਹਾਂ ਨੇ ਬੰਗਾਲ ਛਡ ਦੇਣ ਦਾ ਫ਼ੈਸਲਾ ਕਰ ਲਿਆ। ਉਨ੍ਹਾਂ ਦੇ ਸ਼ਿਸ਼ਾਂ ਅਤੇ ਅਨੁਆਈਆਂ ਲਈ ਇਹ ਇਕ ਬਹੁਤ ਵੱਡਾ ਸਦਮਾ ਸੀ। ਪਰ ਕੋਈ ਵੀ ਉਨ੍ਹਾਂ ਨੂੰ ਨਵਦਵੀਪ ਜਾਂ ਬੰਗਾਲ ਵਿਚ ਕਿਸੇ ਹੋਰ ਥਾਂ ਰਹਿਣ ਲਈ ਮਨਾ ਨਾ ਸਕਿਆ। ਕਟਵਾ ਤੋਂ ਚੈਤੱਨਿਆ ਥੋੜੇ ਚਿਰ ਲਈ ਇਕ ਬ੍ਰਿਧ ਵੈਸ਼ਨਵ ਅਦਵੈਤ ਆਚਾਰੀਆਂ ਦੇ ਘਰ ਸ਼ਾਂਤੀ ਪੁਰ ਗਏ। ਦਸਿਆ ਜਾਂਦਾ ਹੈ ਕਿ ਪਹਿਲਾਂ ਉਨ੍ਹਾਂ ਦਾ ਵਿਚਾਰ ਬ੍ਰਿੰਦਾਬਨ ਜਾਣ ਦਾ ਸੀ ਜਿਸ ਨੂੰ ਗੋਪ (ਭਗਵਾਨ ਕ੍ਰਿਸ਼ਨ) ਦੀ ਲੀਲ੍ਹਾ ਦਾ ਸਥਾਨ ਕਿਹਾ ਜਾਂਦਾ ਹੈ। ਚੈਤੱਨਿਆ ਭਗਵਾਨ ਕ੍ਰਿਸ਼ਨ ਦੀ ਭਗਤੀ ਰਾਧਾ ਜਿੰਨੀ ਤੀਬਰਤਾ ਅਤੇ ਸ਼ਰਧਾ ਨਾਲ ਹੀ ਕਰਦੇ ਸਨ। ਪਰ ਉਨ੍ਹਾਂ ਨੂੰ ਆਪਣੇ ਨਿਵਾਸ ਦਾ ਸਥਾਨ ਬਦਲਣਾ ਪਿਆ ਅਤੇ ਇਸੇ ਲਈ ਉਨ੍ਹਾਂ ਪੁਰੀ ਨੂੰ ਚੁਣਿਆ ਜਿਹੜਾ ਉੜੀਸਾ ਵਿਚ ਜਗਨ ਨਾਥ ਦਾ ਨਿਵਾਸ ਸਥਾਨ ਹੁੰਦਾ ਸੀ। ਇਹ ਉਨ੍ਹਾਂ ਨੇ ਆਪਣੀ ਮਾਤਾ ਦੀ ਸਲਾਹ ਉਤੇ ਕੀਤਾ ਜਿਹੜੀ ਸ਼ਾਂਤੀ ਪੁਰ ਵਿਚ ਹੀ ਉਨ੍ਹਾਂ ਨੂੰ ਸਦੀਵੀ ਵਿਛੋੜਾ ਦੇ ਗਈ ਹੋਈ ਸੀ।

ਸੰਨਿਆਸ ਲੈਣ ਪਿਛੋਂ ਅਜਿਹਾ ਪ੍ਰਬੰਧ ਕੀਤਾ ਗਿਆ ਕਿ ਚੈਤੱਨਿਆ ਆਪਣੀ ਮਾਤਾ ਅਤੇ ਸ਼ਿਸ਼ਾਂ ਤੋਂ ਵਿਦਾਇਗੀ ਲੈਣ ਲਈ ਇਕ ਵਾਰ ਅਦਵੈਤ ਅਚਾਰੀਆ ਦੇ ਘਰ ਸ਼ਾਂਤੀ ਪੁਰ ਜਾਣਗੇ। ਵਿਦਾਇਗੀ ਦੇ ਇਸ ਦਿਲ ਹਲੂਣਵੇਂ ਮੌਕੇ ਉਤੇ ਸਾਚੀ ਦੇਵੀ ਨੇ ਚੈਤੱਨਿਆ ਦੀ ਮਿੰਨਤ ਕੀਤੀ ਕਿ ਉਹ ਵ੍ਰਿੰਦਾਵਨ ਦੀ ਬਜਾਏ ਪੁਰੀ ਵਿਚ ਹੀ ਪੱਕੀ ਤਰ੍ਹਾਂ ਰਹਿਣ ਕਿਉਂਕਿ ਵ੍ਰਿੰਦਾ-ਵਨ ਬਹੁਤ ਦੂਰ ਸੀ। ਪੁਰੀ ਬੰਗਾਲ ਦੇ ਕਾਫ਼ੀ ਨੇੜੇ ਸੀ ਅਤੇ ਬੰਗਾਲ ਤੋਂ ਬਹੁਤ ਸਾਰੇ ਲੋਕ ਪੁਰੀ ਦੀ ਯਾਤਰਾ ਲਈ ਜਾਂਦੇ ਰਹਿੰਦੇ ਸਨ। ਇਥੇ ਚੈਤੱਨਿਆ ਦੇ ਨਵਦਵੀਪ ਵਿਚ ਰਹਿਣ ਵਾਲੇ ਸ਼ਿਸ਼ ਤੇ ਹੋਰ ਲੋਕ ਚੈਤੱਨਿਆ ਦੇ ਦਰਸ਼ਨਾਂ ਲਈ ਜਾ ਸਕਦੇ ਸਨ, ਜਿਨ੍ਹਾਂ ਤੋਂ ਕਿ ਉਸ ਨੂੰ ਚੈਤੱਨਿਆ ਦੀ ਰਾਜ਼ੀ ਖ਼ੁਸ਼ੀ ਮਿਲਦੀ ਰਹਿ ਸਕਦੀ ਸੀ। ਹੋਰ ਬਹੁਤ ਸਾਰੇ ਯਾਤਰੀ ਵੀ ਪੁਰੀ ਜਾਂਦੇ ਰਹਿੰਦੇ ਸਨ ਅਤੇ ਉਨ੍ਹਾਂ ਤੋਂ ਉਸ ਨੂੰ ਕਦੇ ਕਦੇ ਚੈਤੱਨਿਆ ਦੀ ਸੋਅ ਸੁਰਤ

ਮਿਲਦੀ ਰਹਿੰਦੀ ਸੀ ।

ਚੈਤੱਨਿਆ ਨੇ ਆਪਣੀ ਮਾਤਾ ਦੀ ਗੱਲ ਮੰਨ ਕੇ ਉਸ ਦਾ ਮਾਣ ਰੱਖ ਲਿਆ । ਸਾਰੀ ਸੰਗਤ ਸਾਹਮਣੇ ਉਨ੍ਹਾਂ ਨੇ ਵਚਨ ਦੇ ਦਿਤਾ ਕਿ ਉਹ ਪੁਰੀ ਵਿਚ ਹੀ ਰਹਿਣਗੇ । ਉਨ੍ਹਾਂ ਦੀ ਇਹ ਬੜੀ ਇੱਛਾ ਸੀ ਕਿ ਉਹ ਵ੍ਰਿੰਦਾਵਨ ਰਹਿਣ ਅਤੇ ਸ੍ਰੀ ਕ੍ਰਿਸ਼ਨ ਦੀ ਯਾਦ ਨਾਲ ਜੁੜੀਆਂ, ਪਰ ਅਲੋਪ ਹੋ ਚੁਕੀਆਂ ਪਵਿੱਤਰ ਥਾਵਾਂ ਨੂੰ ਲੱਭਣ ਅਤੇ ਆਬਾਦ ਕਰਨ ਦੀ ਆਪਣੀ ਦਿਲੀ ਰੀਝ ਪੂਰੀ ਕਰਨ, ਪਰ ਉਨ੍ਹਾਂ ਨੇ ਇਹ ਕੰਮ ਆਪਣੇ ਅਨੁਆਈਆਂ ਦੇ ਜ਼ਿੰਮੇ ਲਾ ਦਿਤਾ ।

ਸੰਨਿਆਸ ਲੈਣ ਤੋਂ ਪਿਛੋਂ ਮਹੀਨੇ ਦੇ ਵਿਚ ਵਿਚ ਹੀ ਚੈਤੱਨਿਆ ਪੁਰੀ ਲਈ ਚਲ ਪਏ । ਇਸ ਤੋਂ ਪਹਿਲਾਂ ਉਨ੍ਹਾਂ ਨੇ ਆਪਣੀ ਮਾਤਾ, ਪਤਨੀ ਅਤੇ ਹੋਰ ਚੇਲਿਆਂ ਦੀ ਦੇਖ ਰੇਖ ਦਾ ਕੰਮ ਆਦਰਯੋਗ ਅਦਵੈਤ ਅਚਾਰੀਆ ਨੂੰ ਸੌਂਪ ਦਿਤਾ ।

ਨਿਤਿਆਨੰਦ, ਦਮੋਦਰ ਪੰਡਤ, ਮੁਕੰਦਦੱਤ ਅਤੇ ਜਗਦਾ ਨੰਦ ਚੈਤੱਨਿਆ ਦੇ ਨਾਲ ਉੜੀਸਾ ਗਏ । ਇਹ ਗੱਲ 1510 ਦੇ ਸ਼ੁਰੂ ਦੀ ਹੈ ਉਸ ਵੇਲੇ ਬੰਗਾਲ ਦੇ ਸੁਲਤਾਨ ਹੁਸੈਨ ਸ਼ਾਹ ਅਤੇ ਉੜੀਸਾ ਦੇ ਸਮਰਾਟ ਵਿਚਕਾਰ ਜੰਗ ਛਿੜੀ ਹੋਈ ਸੀ । ਚੈਤੱਨਿਆ ਅਤੇ ਉਨ੍ਹਾਂ ਦੇ ਚਾਰ ਸਾਥੀਆਂ ਨੇ ਬੇੜੀ ਰਾਹੀਂ ਉੜੀਸਾ ਜਾਣਾ ਸੀ । ਦੱਖਣੀ ਬੰਗਾਲ ਵਿਚ ਚਤਰਭੋਗ ਵਿਚ ਉਸ ਵੇਲੇ ਬੰਗਾਲ ਦੀ ਆਖ਼ਰੀ ਛਾਉਣੀ ਹੁੰਦੀ ਸੀ । ਚਤਰਭੋਗ ਕਲਕੱਤਾ ਤੋਂ 25 ਮੀਲ ਦੂਰ ਇਸ ਵੇਲੇ ਗੰਗਾ ਅਤੇ ਖਾੜੀ ਬੰਗਾਲ ਦੇ ਮੇਲ ਉਤੇ ਬਣੀ ਆਧੁਨਿਕ ਬੰਦਰਗਾਹ "ਡਾਇਮੰਡ ਹਾਰਬਰ" ਦੇ ਕੋਲ ਹੁੰਦਾ ਸੀ । ਇਥੋਂ ਉੜੀਸਾ ਦੀ ਹੱਦ ਸ਼ੁਰੂ ਹੋ ਜਾਂਦੀ ਸੀ ।

ਸੁਲਤਾਨ ਵਲੋਂ ਬੰਗਾਲ ਦੀ ਇਸ ਹੱਦ ਦਾ ਨਿਗਰਾਨ ਇਕ ਤੁਰਕ ਅਫ਼ਗਾਨੀ ਰਹਿੰਦਾ ਹੁੰਦਾ ਸੀ, ਜਿਹੜਾ ਆਉਣ ਜਾਣ ਵਾਲਿਆਂ ਨੂੰ ਬਹੁਤ ਤੰਗ ਕਰਿਆ ਕਰਦਾ ਸੀ । ਕਵੀ ਕਰਨਪੁਰ ਦੇ ਨਾਟਕ "ਚੈਤੱਨਿਆ ਚੰਦ੍ਰੋਦੁਧਾ" ਆਦਿ ਰਚਨਾਵਾਂ ਅਨੁਸਾਰ ਚੈਤੱਨਿਆ ਨੂੰ ਬਹੁਤ ਸਾਰੇ ਲੋਕਾਂ ਨੇ ਕਿਹਾ ਕਿ ਚਤਰਭੋਗ ਪੁਜਣ ਤੋਂ ਪਹਿਲਾਂ ਉਹ ਕੁਝ ਚਿਰ ਪਰੀ ਹੀ ਅਟਕ ਲੈਣ ।

ਫਿਰ ਵੀ ਚੈਤੱਨਿਆ ਬੜੇ ਆਰਾਮ ਨਾਲ ਚਤਰਭੋਗ ਤੋਂ ਸਰਹੱਦ ਪਾਰ ਕਰਕੇ ਉੜੀਸਾ ਦੀ ਧਰਤੀ ਵਿਚ ਦਾਖ਼ਲ ਹੋ ਗਏ। ਸਰਹੱਦ ਪਾਰ ਕਰਨ ਵੇਲੇ ਇਕ ਸਰਹੱਦੀ ਰਾਖੇ ਰਾਮ ਚੰਦਰ ਖ਼ਾਨ ਨੇ ਉਨ੍ਹਾਂ ਦੀ ਸਹਾਇਤਾ ਕੀਤੀ। ਉਸ ਤੋਂ ਪਿਛੋਂ ਚੈਤੱਨਿਆ ਆਪਣੇ ਚਾਰੇ ਸਾਥੀਆਂ ਨਾਲ ਕਿਸ਼ਤੀ ਰਾਹੀਂ ਪੁਰੀ ਲਈ ਰਵਾਨਾ ਹੋ ਗਏ।

## ਉੜੀਸਾ, ਦੱਖਣ ਅਤੇ ਪੱਛਮੀ ਭਾਰਤ ਦੀ ਪਹਿਲੀ ਫੇਰੀ

ਚੈਤੱਨਿਆ ਦੇ ਪੁਰੀ ਪੁੱਜਣ ਪਿਛੋਂ ਉਨ੍ਹਾਂ ਦੇ ਚਾਰੇ ਸਾਥੀ ਨਿਤਿਆ ਨੰਦ, ਦਮੋਦਰ ਪੰਡਿਤ, ਮੁਕੰਦ ਅਤੇ ਜਗਦਾਨੰਦ ਬੰਗਾਲ ਮੁੜ ਆਏ।

1513 ਤੋਂ ਉਪ੍ਰੰਤ ਬੰਗਾਲ ਵਿਚ ਰਹਿਣ ਵਾਲੇ ਚੈਤੱਨਿਆ ਅਨੁਆਈਆਂ ਦਾ ਉਨ੍ਹਾਂ ਦੀਆਂ ਪੁਰੀ ਦੀਆਂ ਵਾਰਸ਼ਿਕ ਯਾਤਰਾਵਾਂ ਰਾਹੀਂ ਚੈਤੱਨਿਆ ਨਾਲ ਗੂੜ੍ਹਾ ਸੰਬੰਧ ਬਣਿਆ ਰਿਹਾ।

ਲਗ ਭਗ ਹਰ ਸਾਲ ਉਨ੍ਹਾਂ ਦੇ ਬੰਗਾਲ ਵਾਲੇ ਸ਼ਿਸ਼ ਅਤੇ ਨਾਮ ਲੇਵਾ ਪੁਰੀ ਜਾਂਦੇ ਅਤੇ ਜਗਨਨਾਥ ਦੀ ਰੱਥ ਯਾਤਰਾ ਦੇ ਤਿਉਹਾਰ ਸਮੇਂ ਆਪਣੇ ਸਵਾਮੀ ਦੇ ਦਰਸ਼ਨ ਕਰਦੇ। 1515 ਵਿਚ ਚੈਤੱਨਿਆ ਦੇ ਸ਼ਰਧਾਲੂ ਇਹ ਯਾਤਰਾ ਨਾ ਕਰ ਸਕੇ ਕਿਉਂਕਿ ਉਦੋਂ ਬੰਗਾਲ ਦੇ ਸੁਲਤਾਨ ਹੁਸੈਨ ਸ਼ਾਹ ਵਲੋਂ ਉੜੀਸਾ ਵਿਰੁੱਧ ਮੁੜ ਜੰਗ ਛੇੜ ਦਿਤੀ ਗਈ ਸੀ।

ਚੈਤੱਨਿਆ ਪਹਿਲੀ ਵੇਰ ਪੁਰੀ ਵਿਚ ਬਹੁਤ ਥੋੜੇ ਚਿਰ ਲਈ ਟਿਕੇ। ਕਵੀ ਕਰਨਪੁਰ ਦੇ ਮਹਾਂ ਕਾਵਿ ਅਨੁਸਾਰ ਪ੍ਰਭੂ ਦੱਖਣੀ-ਦੇਸ਼ ਦੀ ਯਾਤਰਾ ਉਤੇ ਜਾਣ ਤੋਂ ਪਹਿਲਾਂ ਕੇਵਲ 18 ਦਿਨ ਹੀ ਪੁਰੀ ਵਿਚ ਰਹੇ। ਪਰ ਕੁਝ ਹੋਰ ਪੁਸਤਕਾਂ ਅਨੁਸਾਰ ਜਾਪਦਾ ਹੈ ਕਿ ਉਹ ਦੋ ਮਹੀਨੇ ਤਕ ਪੁਰੀ ਟਿਕੇ, ਕਿਉਂਕਿ ਉਨ੍ਹਾਂ ਦੀ ਯਾਤਰਾ ਅਪ੍ਰੈਲ 1510 ਵਿਚ ਸ਼ੁਰੂ ਹੋਈ ਦੱਸੀ ਜਾਂਦੀ ਹੈ। ਦੱਖਣੀ ਅਤੇ ਪੱਛਮੀ ਭਾਰਤ ਵਿਚ ਉਨ੍ਹਾਂ ਦੀ ਯਾਤਰਾ ਬਹੁਤ ਲੰਮੀ ਅਤੇ ਵਿਸਤ੍ਰਿਤ ਸੀ ਕਿਉਂਕਿ ਉਸ ਨੂੰ ਪੂਰੇ ਹੁੰਦਿਆਂ ਦੋ ਸਾਲ ਲੱਗ ਗਏ ਸਨ।

ਫਿਰ ਵੀ ਪੁਰੀ ਵਿਚ ਰਹਿਣ ਦੇ ਉਨ੍ਹਾਂ ਦੇ ਥੋੜੇ ਜਿਹੇ ਸਮੇਂ ਨਾਲ ਦੋ ਮਹੱਤਵਪੂਰ ਘਟਨਾਵਾਂ ਜੁੜੀਆਂ ਹੋਈਆਂ ਹਨ । ਇਹ ਨਾ ਕੇਵਲ ਚੈਤੱਨਿਆ ਦੀ ਚੁੰਬਕੀ ਰੂਹਾਨੀ ਸ਼ਖ਼ਸੀਅਤ ਦਾ ਹੀ ਪ੍ਰਤੀਕ ਹਨ ਸਗੋਂ ਉੜੀਸਾ ਵਿਚ ਵੈਸ਼ਨਵ ਮੱਤ ਅਤੇ ਲਹਿਰ ਨੂੰ ਲੋਕ-ਪ੍ਰਿਯ ਬਣਾਉਣ ਵਿਚ ਇਨ੍ਹਾਂ ਬਹੁਤ ਸਹਾਇਤਾ ਵੀ ਕੀਤੀ। ਇਹ ਦੋ ਘਟਨਾਵਾਂ ਸਪੱਸ਼ਟ ਰੂਪ ਵਿਚ ਦਸਦੀਆਂ ਹਨ ਕਿ ਨਵੇਂ ਵੱਡੇ ਵੱਡੇ ਲੋਕ ਵੀ ਚੈਤੱਨਿਆ ਦੇ ਕੀਲ ਲੈਣ ਵਾਲੇ ਪ੍ਰਭਾਵ ਹੇਠ ਆਉਣੋਂ ਬੱਚ ਨਾ ਸਕੇ।

ਸਭ ਤੋਂ ਪਹਿਲੀ ਨਾਟਕੀ ਧਰਮ-ਬਦਲੀ ਪ੍ਰਸਿਧ ਵੇਦਾਂਤੀ, ਪੰਡਤ, ਵਾਸਦੇਵ ਸਰਵਭੋਮ ਦੀ ਸੀ। ਉਹ ਨਵਦਵੀਪ ਦੇ ਰਹਿਣ ਵਾਲਾ ਸੀ ਅਤੇ ਆਪਣੀ ਵਿਦਵਤਾ ਕਰਕੇ ਉਸ ਦੀ ਕੀਰਤੀ ਦੂਰ ਦੂਰ ਤਕ ਪਸਰੀ ਹੋਈ ਸੀ। ਉਸ ਦਾ ਪੂਰਾ ਨਾਂ ਵਾਸਦੇਵ ਸਰਵਭੌਮ ਭੱਟਾਚਾਰੀਆ ਸੀ ਅਤੇ ਉਹ ਚੈਤੱਨਿਆ ਤੋਂ ਚਾਲੀ ਸ ਲ ਵੱਡਾ ਸੀ।

ਵਾਸੁਦੇਵ ਦੀ ਵਿਦਵਤਾ ਬੰਗਾਲ ਵਿਚ ਮੰਨੀ ਪ੍ਰਮੰਨੀ ਅਤੇ ਮਿਸਾਲੀ ਸੀ। ਛੋਟੀ ਉਮਰ ਵਿਚ ਹੀ ਉਸ ਦੀ ਨਿਵੇਕਲੀ ਬੁੱਧ ਅਤੇ ਯਾਦ ਸ਼ਕਤੀ ਪ੍ਰਗਟ ਹੋ ਗਈ ਸੀ। ਇਕ ਵਿਦਿਆਰਥੀ ਦੇ ਤੌਰ ਤੇ ਉਹ ਨਵ ਨਿਆਇ ਸਿਖਣ ਲਈ ਮਿਥਿਆ ਗਿਆ ਕਿਉਂਕਿ ਇਹ ਥਾਂ ਇਸ ਭਾਂਤ ਦੀ ਵਿੱਦਿਆ ਸਿਖਾਉਣ ਵਿਚ ਪ੍ਰਸਿੱਧ ਸੀ। ਮਿਥਿਲਾ ਵਿਚ ਉਹ ਉਸ ਵਿਦਿਆਲਾ ਵਿਚ ਪੜ੍ਹਨ ਲਈ ਦਾਖ਼ਲ ਹੋਇਆ ਜਿਹੜਾ ਧੁਰੰਤਰ ਵਿਦਵਾਨ ਪਕਸ਼ਾਦਰ ਮਿਸਰ ਵਲੋਂ ਸਥਾਪਨ ਕੀਤਾ ਗਿਆ ਹੋਇਆ ਸੀ।

ਨਿਆਇ ਦੀ ਪੜ੍ਹਾਈ ਕਿਉਂਕਿ ਨਿਰੋਲ ਮਿਥਿਲਾ ਤਕ ਹੀ ਸੀਮਤ ਰਖੀ ਹੋਈ ਸੀ ਇਸ ਲਈ ਕਿਸੇ ਨੂੰ ਨਿਆਇ ਦੇ ਵਿਸ਼ੇਸ਼ ਖਰੜਿਆਂ ਦਾ ਉਤਾਰਾ ਕਰਨ ਦੀ ਆਗਿਆ ਨਹੀਂ ਸੀ ਦਿਤੀ ਜਾਂਦੀ। ਇਸ ਲਈ ਵਾਸੁਦੇਵ ਨੇ "ਤੱਤ ਚਿੰਤਾਮਣੀ" ਦਾ ਸਾਰਾ ਪਾਠ ਅਤੇ "ਕੁਸ਼ਮ ਅੰਜਲੀ" ਦਾ ਛੰਦ ਪੱਦ ਵਾਲਾ ਭਾਗ ਸਾਰਾ ਜ਼ਬਾਨੀ ਯਾਦ ਕਰ ਲਿਆ ਅਤੇ ਮਿਥਿਲਾ ਦੀ ਪੜ੍ਹਾਈ ਖ਼ਤਮ ਕਰਕੇ ਬੰਗਾਲ ਮੁੜ ਆਇਆ।

ਇੰਜ ਉਪਰੋਕਤ ਸ਼ਾਸਤਰ ਹੋਰ ਵਿਦਿਆਰਥੀਆਂ ਨੂੰ ਪੜ੍ਹਨ ਲਈ ਮਿਲ ਗਏ । ਇਹ ਸਾਰਾ ਕੁਝ ਵਾਸੁਦੇਵ ਦੀ ਪ੍ਰਤਿਭਾ ਕਰਕੇ ਹੋ ਸਕਿਆ।

ਉਸ ਦਾ ਉਘਾ ਵਿਦਿਆਰਥੀ ਰਘੂਨਾਥ ਸ਼੍ਰੋਮਣੀ, ਤਰਕ ਸ਼ਾਸਤਰ ਦੇ ਬੰਗਾਲ ਆਸ਼ਰਮ ਦਾ ਪ੍ਰਸਿਧ ਗਿਆਤਾ ਸੀ। "ਚੈਤੱਨਿਆ ਮੰਗਲ" ਦੇ ਕਰਤਾ ਜੈਨੰਦ ਅਨੁਸਾਰ ਵਾਸੁਦੇਵ ਸਰਵਭੌਮ ਈਰਖਾਵਾਦੀਆਂ ਤੋਂ ਤੰਗ ਆ ਕੇ ਨਵਦਵੀਪ ਨੂੰ ਛੱਡਣ ਲਈ ਮਜਬੂਰ ਹੋ ਗਿਆ, ਅਤੇ ਪੁਰੀ ਜਾ ਟਿਕਿਆ।

ਚੈਤੱਨਿਆ ਜਦੋਂ ਪਹਿਲੀ ਵੇਰ (1510 ਦੇ ਸ਼ੁਰੂ ਵਿਚ) ਪੁਰੀ ਗਏ ਵਾਸੁਦੇਵ ਸਰਵਭੌਮ ਉੜੀਸਾ ਦੇ ਬਾਦਸ਼ਾਹ ਦੀ ਸਰਪ੍ਰਸਤੀ ਹੇਠ ਇਕ ਮਾਨਯੋਗ ਵਿਦਵਾਨ ਬਜ਼ੁਰਗ ਦੇ ਤੌਰ ਤੇ ਉਥੇ ਰਹਿ ਰਿਹਾ ਸੀ। ਉਸ ਦੀ ਚੈਤੱਨਿਆ ਨਾਲ ਪਹਿਲੀ ਭੇਟ ਵ੍ਰਿੰਦਾਵਨਦਾਸ ਵਲੋਂ ਇੰਜ ਵਰਣਨ ਕੀਤੀ ਗਈ ਹੈ: ਪਹਿਲੀ ਵੇਰ ਜਗਨਨਾਥ ਦੀ ਮੂਰਤੀ ਵੇਖ ਕੇ ਚੈਤੱਨਿਆ ਨੇ ਵਿਸਮਾਦ ਵਿਚ ਆ ਕੇ ਉਸ ਨੂੰ ਗਲਵੱਕੜੀ ਪਾਉਣੀ ਚਾਹੀ ਅਤੇ ਫਿਰ ਬੇਸੁੱਧ ਹੋ ਕੇ ਡਿਗ ਪਏ। ਪੁਜਾਰੀਆਂ ਨੇ ਉਨ੍ਹਾਂ ਨਾਲ ਬੜਾ ਦੁਰ ਵਿਹਾਰ ਕੀਤਾ। ਉਹ ਚੈਤੱਨਿਆ ਨੂੰ ਜਾਣਦੇ ਨਹੀਂ ਸਨ ਤੇ ਉਨ੍ਹਾਂ ਨੂੰ ਪਾਗਲ ਹੀ ਸਮਝਦੇ ਸਨ। ਇਹ ਦ੍ਰਿਸ਼ ਵੇਖ ਕੇ ਸਰਵਭੌਮ ਚੈਤੱਨਿਆ ਨੂੰ ਆਪਣੇ ਘਰ ਲੈ ਗਿਆ। ਉਥੇ ਜਾ ਕੇ ਉਸ ਨੂੰ ਪਤਾ ਲੱਗਾ ਕਿ ਇਹ ਜਵਾਨ ਸੰਨਿਆਸੀ ਨੀਲਾਂਬਰ-ਚਕ੍ਰਵਰਤੀ ਦਾ ਪੋਤਰਾ ਹੈ ਜਿਹੜਾ ਉਸ ਦੇ ਪਿਤਾ ਦਾ ਇਕ ਮਿੱਤਰ ਹੁੰਦਾ ਸੀ।

ਇਸ ਤੋਂ ਪਿਛੋਂ ਵਾਸੁਦੇਵ ਚੈਤੱਨਿਆ ਵਿਚ ਬਹੁਤ ਰੁਚੀ ਲੈਣ ਲਗ ਪਿਆ। ਦਸਿਆ ਜਾਂਦਾ ਹੈ ਕਿ ਪਹਿਲਾਂ ਵਾਸੁਦੇਵ ਨੇ ਚੈਤੱਨਿਆ ਨੂੰ ਸੰਨਿਆਸ ਦੇ ਬਿਖਮ ਮਾਰਗ ਤੋਂ ਹਟਾ ਕੇ ਵੇਦਾਂਤ ਵਲ ਲਾਉਣਾ ਚਾਹਿਆ। ਕਈ ਦਿਨ ਉਨ੍ਹਾਂ ਵਿਚਕਾਰ ਗੋਸ਼ਟਾਂ ਹੁੰਦੀਆਂ ਰਹੀਆਂ ਅਤੇ ਚੈਤੱਨਿਆ ਵਲੋਂ ਕੀਤੀ ਆਪਣੀ ਅਦਵੈਤਵਾਦੀ ਵੈਸ਼ਨਵ ਮੱਤ ਦੇ ਸਿਧਾਂਤਾਂ ਦੀ ਭਖਦੀ ਕਥਾ ਵਾਰਤਾ ਤੋਂ ਬਾਅਦ ਵਾਸੁਦੇਵ ਨੇ ਭਗਤੀ ਉਤੇ ਅਧਾਰਤ ਵੈਸ਼ਨਵ ਮੱਤ ਗ੍ਰਹਿਣ ਕਰ ਲਿਆ ਜਿਸ ਦਾ ਚੈਤੱਨਿਆ ਪ੍ਰਚਾਰ ਕਰ ਰਹੇ ਸਨ। ਇੰਜ ਚੈਤੱਨਿਆ ਨੂੰ ਜਿੱਤਣ ਦੀ ਬਜਾਏ ਵਾਸੁਦੇਵ ਖ਼ੁਦ ਉਪਾਸ਼ਨਾਵਾਦੀ ਭਗਤੀ ਦੇ ਮਾਰਗ ਵਲ ਖਿਚਿਆ ਗਿਆ।

ਸਰਵਭੌਮ ਵਰਗੇ ਵੱਡੇ ਵਿਦਵਾਨ ਦੇ ਵੈਸ਼ਨਵ ਮੱਤ ਗ੍ਰਹਿਣ ਕਰਨ ਨਾਲ ਚੈਤੱਨਿਆ ਦੀ ਧਾਰਮਕ ਸ਼ਖ਼ਸੀਅਤ ਦੀ ਤਾਕਤ ਸਧਾਰਣ ਅਤੇ ਉਚੇਰੇ ਦੋਹਾਂ ਤਰ੍ਹਾਂ ਦੇ ਲੋਕਾਂ ਦੀਆਂ ਨਜ਼ਰਾਂ ਵਿਚ ਬਹੁਤ ਵਧ ਗਈ। ਇਸ ਨੂੰ

ਪੁਰੀ ਵਿਚ ਇਸ ਜਵਾਨ ਸੰਨਿਆਸੀ ਦੀ ਇਕ ਬਹੁਤ ਵੱਡੀ ਪ੍ਰਾਪਤੀ ਸਮਝਿਆ ਜਾਣ ਲੱਗਾ। ਇਹ ਖ਼ਬਰ ਨਵਦਵੀਪ ਵਿਚ ਵੀ ਪੁਜ ਗਈ ਜਿਥੇ ਉਨ੍ਹਾਂ ਦੇ ਸ਼ਿਸ਼ ਆਪਣੇ ਮੱਤ ਦੀ ਇਸ ਮਹੱਤਵਪੂਰਨ ਧਾਰਮਕ ਸਫਲਤਾ ਦੀ ਖ਼ਬਰ ਸੁਣ ਕੇ ਬਹੁਤ ਉਤਸਾਹਿਤ ਹੋਏ।

ਉਘੇ ਨਿਆਇ ਸ਼ਾਸਤਰੀ ਅਤੇ ਚਿੰਤਕ ਦੇ ਵੈਸ਼ਨਵ ਮੱਤ ਵਿਚ ਸ਼ਾਮਲ ਹੋ ਜਾਣ ਦੀ ਵਰਣਨ ਯੋਗ ਪ੍ਰਾਪਤੀ ਅਤੇ ਸੰਨਿਆਸੀ ਚੈਤੱਨਿਆ ਦੀ ਪ੍ਰੇਮਾ ਭਗਤੀ ਨੇ ਪੁਰੀ ਵਿਚ ਬਹੁਤ ਲੋਕਾਂ ਨੂੰ ਆਪਣੇ ਵਲ ਪਰੇਰਿਤ ਕਰ ਲਿਆ। ਉੜੀਸਾ ਦਾ ਸਮਰਾਟ ਗਜਪਤੀ ਪ੍ਰਤਾਪ ਰੁਦਰ ਕਿਉਂਕਿ ਵਾਸੁਦੇਵ ਸਰਵਭੌਮ ਦਾ ਬਹੁਤ ਮਾਣ ਕਰਦਾ ਸੀ, ਇਸ ਲਈ ਉਹ ਵੀ ਬੰਗਾਲ ਦੇ ਨੌਜਵਾਨ ਸੰਨਿਆਸੀ ਦੀ ਰੂਹਾਨੀ ਸ਼ਕਤੀ ਮੰਨਣ ਅਤੇ ਮਹਿਸੂਸ ਕਰਨ ਲਗ ਪਿਆ।

ਉਸ ਦਾ ਫਲ ਇਹ ਹੋਇਆ ਕਿ ਚੈਤੱਨਿਆ ਨੂੰ ਸਮਰਾਟ ਪ੍ਰਤਾਪਰੁਦਰ ਦਾ ਸੁਹਿਰਦ ਸਤਿਕਾਰ ਪ੍ਰਾਪਤ ਹੋ ਗਿਆ। ਪੁਰੀ ਵਿਚ ਚੈਤੱਨਿਆ ਦੇ ਪਹਿਲੇ ਪੜਾਅ ਵੇਲੇ ਦੀ ਇਹ ਦੂਜੀ ਵੱਡੀ ਘਟਨਾ ਸੀ। ਇਸ ਗੱਲ ਦਾ ਭਾਵੇਂ ਕੋਈ ਸਿੱਧਾ ਪ੍ਰਮਾਣ ਨਹੀਂ ਮਿਲਦਾ ਕਿ ਸਮਰਾਟ ਆਪ ਵੈਸ਼ਨਵ ਮੱਤ ਵਿਚ ਸ਼ਾਮਲ ਹੋਇਆ ਕਿ ਨਹੀਂ ਪਰ ਇਹ ਸੱਚ ਹੈ ਕਿ ਪ੍ਰਤਾਪਰੁਦਰ ਚੈਤੱਨਿਆ ਦਾ ਸਦਾ ਅੰਗਪਾਲ ਪ੍ਰਸੰਸਕ ਰਿਹਾ। ਜਦੋਂ ਵੀ ਉਹ ਚੈਤੱਨਿਆ ਨੂੰ ਮਿਲਣ ਜਾਂਦਾ ਉਨ੍ਹਾਂ ਨੂੰ ਪੂਰਾ ਪੂਰਾ ਆਦਰ ਮਾਣ ਦਿੰਦਾ। ਉਸ ਸਮੇਂ ਦੀਆਂ ਕਈ ਰਚਨਾਵਾਂ ਵਿਚ ਉਸ ਦੀ ਚੈਤੱਨਿਆ ਪ੍ਰਤੀ ਸ਼ਰਧਾ ਪ੍ਰਵਾਨ ਕੀਤੀ ਗਈ ਹੈ।

ਸਰਵਭੌਮ ਦਾ ਵੈਸ਼ਨਵ ਮੱਤ ਵਿਚ ਆ ਰਲਣਾ ਅਤੇ ਉੜੀਸਾ ਦੇ ਸਮਰਾਟ ਦਾ ਸ਼ਰਧਾਲੂ ਬਣ ਜਾਣਾ ਅਜਿਹੀਆਂ ਦੋ ਯਾਦਗਾਰੀ ਘਟਨਾਵਾਂ ਹਨ ਜਿਨ੍ਹਾਂ ਨੇ ਉੜੀਸਾ ਵਿਚ ਵੈਸ਼ਨਵ ਲਹਿਰ ਦੇ ਪਸਾਰ ਲਈ ਜ਼ਮੀਨ ਤਿਆਰ ਕੀਤੀ। ਚੈਤੱਨਿਆ ਦੇ ਜੋਤੀ ਜੋਤ ਸਮਾ ਜਾਣ ਪਿਛੋਂ ਉੜੀਸਾ ਵਿਚ ਵੈਸ਼ਨਵ ਮੱਤ ਦੇ ਵਾਧੇ ਤੇ ਵਿਕਾਸ ਦਾ ਮੁਖ ਕਾਰਣ ਸ਼ਿਆਮ ਨੰਦ ਅਤੇ ਹੋਰ ਲੋਕਾਂ ਦੇ ਸ਼ਖ਼ਸੀ ਪ੍ਰਭਾਵ ਅਤੇ ਧਾਰਮਕ ਸਰਗਰਮੀਆਂ ਹੀ ਸਨ।

ਅਪ੍ਰੈਲ 1510 ਦੇ ਲਾਗੇ ਚਾਗੇ ਚੈਤੱਨਿਆ ਪਹਿਲਾਂ ਦੱਖਣੀ ਤੇ ਫਿਰ ਪੱਛਮੀ ਭਾਰਤ ਦੀ ਉਦਾਸੀ ਲਈ ਤੁਰੇ। ਉਨ੍ਹਾਂ ਦੀ ਇਹ ਯਾਤਰਾ ਬਹੁਤ ਲੰਮੇ ਸਮੇਂ ਤਕ ਚੱਲੀ ਅਤੇ ਇਸ ਵਿਚ ਚੈਤੱਨਿਆ ਬਹੁਤ ਸਾਰੀਆਂ ਥਾਵਾਂ

ਉਤੇ ਪੁਜੇ ਜਿਸ ਕਰਕੇ ਇਹ ਉਨ੍ਹਾਂ ਦੀ ਵਰਣਨ ਯੋਗ ਯਾਤਰਾ ਗਿਣੀ ਜਾਂਦੀ ਹੈ। ਆਪਣੀ ਤੀਬਰ ਰੂਹਾਨੀ ਪ੍ਰੇਰਨਾ ਸਦਕਾ ਚੈਤੱਨਿਆ ਨੇ ਇਸ ਸਮੇਂ ਵਿਚ ਹਰੇਕ ਤੀਰਥ ਦੀ ਯਾਤਰਾ ਕੀਤੀ।

ਇਸ ਯਾਤਰਾ ਵਿਚ ਕੋਈ ਦੋ ਸਾਲ ਦਾ ਸਮਾਂ ਲੱਗਾ। ਇਸ ਯਾਤਰਾ ਵਿਚ ਉਨ੍ਹਾਂ ਆਪਣਾ ਕੋਈ ਸ਼ਿਸ਼ ਜਾਂ ਸਾਥੀ ਨਾਲ ਨਾ ਲਿਆ। ਸਾਰੀ ਯਾਤਰਾ ਵਿਚ ਕੇਵਲ ਇਕ ਟਹਿਲੂਆ ਉਨ੍ਹਾਂ ਦੇ ਨਾਲ ਸੀ। ਉਸ ਦਾ ਨਾਂ ਗੋਵਿੰਦ ਕਰਮਾਕਰ ਸੀ, ਜਿਸ ਨੇ ਕੁਝ ਵਿਦਵਾਨਾਂ ਦੇ ਕਥਨਾਂ ਅਨੁਸਾਰ ਚੈਤੱਨਿਆ ਦੀ ਇਸ ਦੋ ਸਾਲਾ ਯਾਤਰਾ ਦਾ ਹਾਲ ਵਿਸਥਾਰ ਸਹਿਤ ਪੇਸ਼ ਕੀਤਾ ਹੈ।

ਇਸ ਧਾਰਮਕ ਭ੍ਰਮਣ ਵਿਚ ਚੈਤੱਨਿਆ ਨੇ ਬਹੁਤ ਸਾਰੇ ਤੀਰਥਾਂ, ਨਗਰਾਂ ਅਤੇ ਰੂਹਾਨੀ ਕੇਂਦਰਾਂ ਦੀ ਯਾਤਰਾ ਕੀਤੀ। ਦੱਖਣੀ ਤੇ ਪੱਛਮੀ ਭਾਰਤ ਵਿਚ ਉਹ ਜਿਥੇ ਵੀ ਜਾਂਦੇ ਉਨ੍ਹਾਂ ਦੀ ਤੀਖਣ ਭਗਤੀ ਭਾਵਨਾ ਨਾਲ ਬਹੁਤ ਸਾਰੇ ਲੋਕ ਉਨ੍ਹਾਂ ਵਲ ਖਿੱਚੇ ਜਾਂਦੇ। ਉਨ੍ਹਾਂ ਦੀ ਯਾਤਰਾ ਅਤੇ ਉਨ੍ਹਾਂ ਦੇ ਸਜੀਵ ਮੱਤ ਦੀ ਚੁੰਬਕੀ ਸ਼ਕਤੀ ਨਾਲ ਇਨ੍ਹਾਂ ਧਰਮ ਸਥਾਨਾਂ ਅਤੇ ਕੇਂਦਰਾਂ ਵਿਚ ਉਪਾਸ਼ਨਾ ਦੀ ਵਧੇਰੇ ਤਰੰਗਤ ਮਰਿਆਦਾ ਨੂੰ ਉਤਸ਼ਾਹ ਮਿਲਿਆ। ਇਹ ਇਕ ਸਮੁੱਚਾ ਪ੍ਰਭਾਵ ਸੀ ਜਿਹੜਾ ਉਨ੍ਹਾਂ ਨੇ ਦੱਖਣੀ ਭਾਰਤ, ਮਹਾਰਾਸ਼ਟਰ ਅਤੇ ਗੁਜਰਾਤ ਆਦਿ ਪ੍ਰਾਂਤਾਂ ਵਿਚ ਪਾਇਆ।

ਆਪ ਦੀ ਇਸ ਯਾਤਰਾ ਦਾ ਵਿਸਥਾਰ ਪੂਰਵਕ ਵਰਣਨ ਸੰਭਵ ਨਹੀਂ। ਪਰ ਫਿਰ ਵੀ ਇਸ ਦੀਆਂ ਕੁਝ ਇਕ ਰੌਚਕ ਘਟਨਾਵਾਂ ਦਸੀਆਂ ਜਾ ਸਕਦੀਆਂ ਹਨ। ਉਨ੍ਹਾਂ ਦੀ ਪਹਿਲੀ ਘਟਨਾ ਪ੍ਰਸਿੱਧ ਵੈਸ਼ਨਵ ਭਗਤ ਅਤੇ ਵਿਦਵਾਨ ਰਾਮਾਨੰਦ ਰਾਇ ਨਾਲ ਹੋਈ ਭੇਟ ਹੈ। ਚੈਤੱਨਿਆ ਰਾਮਾ ਨੰਦ ਨੂੰ ਪਵਿੱਤਰ ਗੋਦਾਵਰੀ ਦੇ ਕੰਢੇ ਰਾਜਾ ਮਹੇਂਦਰੀ ਦੇ ਸਥਾਨ ਕੋਲ ਮਿਲੇ। ਰਾਮਾਨੰਦ ਪੁਰੀ ਦੇ ਰਘੁਵੇਂਦ੍ਰ ਦਾ ਸ਼ਿਸ਼ ਸੀ ਜਿਹੜਾ ਅਗੋਂ ਪਵਿੱਤਰ ਸਿਮਰਤੀ ਵਾਲੇ ਪੁਰੀ ਦੇ ਮਾਧਵੇਂਦ੍ਰ ਦਾ ਚੇਲਾ ਸੀ। ਰਾਮਾ ਨੰਦ ਨਾਲ ਉੜੀਸਾ ਦੇ ਸਮਰਾਟ ਪ੍ਰਤਾਪਰੁਦਰ ਦਾ ਇਕ ਉੱਚ ਅਧਿਕਾਰੀ ਵੀ ਸੀ।

ਚੈਤੱਨਿਆ ਨੇ, ਜਦੋਂ ਉਹ ਪੁਰੀ ਵਿਚ ਸਨ, ਵਾਸੁਦੇਵ ਸਰਵਭੌਮ ਪਾਸੋਂ ਰਾਮਾਨੰਦ ਰਾਇ ਬਾਰੇ ਸੁਣਿਆ ਹੋਇਆ ਸੀ। ਗੁਦਾਵਰੀ ਦੇ ਇਸ਼ਨਾਨ ਘਾਟ ਉਤੇ ਜਦ ਚੈਤੱਨਿਆ ਅਤੇ ਰਾਮਾਨੰਦ ਪਹਿਲੀ ਵਾਰ ਮਿਲੇ ਤਾਂ ਇਹ ਇਕ

ਬੜਾ ਮਨਮੋਹਣਾ ਦ੍ਰਿਸ਼ ਸੀ । ਇਕੋ ਤਰ੍ਹਾਂ ਦੀ ਭਗਤੀ ਭਾਵਨਾ ਦੇ ਧਾਰਣੀ ਹੋਣ ਕਰਕੇ ਇਹ ਇਕ ਦੂਜੇ ਵਲ ਖਿਚੇ ਗਏ । ਰਾਮਾਨੰਦ ਨੇ ਚੈਤੱਨਿਆ ਦੀ ਪ੍ਰੇਮਾ ਭਗਤੀ ਦੀ ਸੱਚਾਈ ਅਨੁਭਵ ਕਰ ਲਈ ਅਤੇ ਉਹ ਉਨ੍ਹਾਂ ਦਾ ਇਕ ਅਨਿਨ ਭਗਤ ਬਣ ਗਿਆ ।

ਚੈਤੱਨਿਆ ਰਾਇ ਵਰਗੇ ਭਗਤ ਦਾ ਸੰਗ ਪ੍ਰਾਪਤ ਕਰਕੇ ਬਹੁਤ ਖ਼ੁਸ਼ ਹੋਏ ਅਤੇ ਕੁਝ ਦਿਨ ਉਸ ਦੇ ਘਰ ਠਹਿਰੇ ਰਹੇ । ਉਥੇ ਵਿਦਵਾਨ ਅਤੇ ਉਚਅਧਿਕਾਰੀ ਰਾਮਾਨੰਦ ਰਾਇ ਵਲੋਂ ਚੈਤੱਨਿਆ ਨੂੰ ਜੋ ਆਦਰ ਮਾਣ ਮਿਲਿਆ ਇਹ ਵੀ ਬੰਗਾਲ ਵੈਸ਼ਨਵਵਾਦ ਦੇ ਇਤਿਹਾਸ ਦੀ ਇਕ ਮਹੱਤਵਪੂਰਨ ਘਟਨਾ ਹੈ, ਅਤੇ ਚੈਤੱਨਿਆ ਦੀਆਂ ਲਗਭਗ ਸਾਰੀਆਂ ਜੀਵਨੀਆਂ ਨੇ ਇਸ ਦਾ ਵਰਣਨ ਕੀਤਾ ਹੈ ।

ਜਾਪਦਾ ਹੈ ਕਿ ਚੈਤੱਨਿਆ ਰਾਮਾਨੰਦ ਨੂੰ ਆਪਣੀ ਯਾਤਰਾ ਦੇ ਮੁਢ ਵਿਚ ਹੀ ਮਿਲ ਪਏ ਕਿਉਂਕਿ ਇਸ ਭੇਟ ਤੋਂ ਪਿਛੋਂ ਸਾਡਾ ਇਹ ਯੁਵਕ ਸੰਨਿਆਸੀ ਅਗੇ ਦੱਖਣ ਵਲ ਗਿਆ । ਇਸ ਵਿਸਤ੍ਰਿਤ ਯਾਤਰਾ ਵਿਚ ਚੈਤੱਨਿਆ ਜਿਥੇ ਵੀ ਜਾਂਦੇ ਹਰ ਮੱਤ ਦੇ ਦੇਵੀ ਦੇਵਤਿਆਂ ਅਤੇ ਧਰਮਾਂ ਦੇ ਆਗੂਆਂ ਨੂੰ ਪੂਰਾ ਪੂਰਾ ਮਾਣ ਦਿੰਦੇ ਕਿਉਂਕਿ ਉਹ ਆਪ ਉਦਾਰ ਦ੍ਰਿਸ਼ਟੀ ਵਾਲੇ ਸਨ । ਉਨ੍ਹਾਂ ਦੀ ਇਹ ਉਦਾਰਤਾ ਨਾਨਾ ਪ੍ਰਕਾਰ ਦੇ ਧਾਰਮਕ ਸਥਾਨਾਂ ਅਤੇ ਕੇਂਦਰਾਂ ਦੇ ਦਰਸ਼ਨ ਕਰਨ ਤੋਂ ਵੀ ਪ੍ਰਗਟ ਹੋ ਜਾਂਦੀ ਹੈ ।

ਕੁਝ ਸਮਾਂ ਉਹ ਕਾਵੇਰੀ ਨਦੀ ਦੇ ਕੰਢੇ ਸ੍ਰੀ ਰੰਗਮ ਦੇ ਸਥਾਨ ਉਤੇ ਵੈਸ਼ਨਵ ਸ਼ਰਧਾਲੂਆਂ ਵਿਚ ਰਹੇ । ਦੱਖਣੀ ਕੱਨੜ ਦੇ ਨਗਰ ਉਦੀਸੀ ਵਿਚ ਵੀ ਉਨ੍ਹਾਂ ਕੁਝ ਦਿਨ ਬਿਤਾਏ । ਇਹ ਪ੍ਰਸਿਧ ਮਾਧਵਚਾਰੀਆ ਦਾ ਨਿਵਾਸ ਸਥਾਨ ਸੀ । ਇਥੇ ਚੈਤੱਨਿਆ ਨੇ ਮਾਧਵਚਾਰੀਆ ਵਲੋਂ ਸਥਾਪਤ ਕ੍ਰਿਸ਼ਨ ਮੂਰਤੀ ਦੀ ਪੂਜਾ ਕੀਤੀ ਤੇ ਵੈਸ਼ਨਵ ਮੱਤ ਬਾਰੇ ਮਾਧਵਚਾਰੀਆ ਦੇ ਸ਼ਿਸ਼ਾਂ ਨਾਲ ਗੋਸ਼ਟਾਂ ਕੀਤੀਆਂ । ਆਪ ਮਰਾਠਾ ਇਲਾਕੇ ਪੰਡਰਪੁਰ ਵੀ ਗਏ । ਚੈਤੱਨਿਆ, ਸੋਮਨਾਥ, ਦਵਾਰਕਾ ਅਤੇ ਪ੍ਰਭਾਸ਼ ਪੱਤਨ ਜਿਹੇ ਪ੍ਰਸਿਧ ਤੀਰਥਾਂ ਵਿਚ ਵੀ ਪੁਜੇ ।

ਵਾਪਸੀ ਉਤੇ ਉਹ ਕੇਂਦਰੀ ਭਾਰਤ ਅਤੇ ਆਂਧਰਾ ਪ੍ਰਦੇਸ਼ ਥਾਣੀਂ ਹੋ ਕੇ ਰਾਮਾਨੰਦ ਰਾਇ ਦੇ ਸਥਾਨ ਦੀ ਦੁਬਾਰਾ ਯਾਤਰਾ ਕਰਕੇ

ਮੁੜੇ । 1511 ਦੇ ਅਖ਼ੀਰ ਤਕ ਕੋਈ ਦੋ ਸਾਲ ਪਿਛੋਂ ਆਪ ਪੁਰੀ ਪਰਤੇ ।

## ਪੁਰੀ ਵਿਚ ਦੂਜੀ ਵੇਰ ਦਾ ਪੜਾਅ ਅਤੇ ਉੱਤਰੀ ਭਾਰਤ ਦੀ ਯਾਤਰਾ

ਇਸ ਵਾਰ ਚੈਤੱਨਿਆ ਕੋਈ ਦੋ ਸਾਲ ਪੁਰੀ ਵਿਚ ਟਿਕੇ । ਯਾਤਰਾ ਖ਼ਤਮ ਹੋਣ ਤੇ ਪੁਰੀ ਪੁਜਣ ਤੋਂ ਕੁਝ ਚਿਰ ਪਿਛੋਂ ਉਨ੍ਹਾਂ ਦੇ ਬੰਗਾਲੀ ਸ਼ਰਧਾਲੂ ਅਦਵੈਤਾਚਾਰੀਆ ਅਤੇ ਨਿਤਿਆਨੰਦ ਦੀ ਅਗਵਾਈ ਹੇਠ ਚੈਤੱਨਿਆ ਦੇ ਦਰਸ਼ਨਾਂ ਲਈ ਪੁਰੀ ਆਏ । ਦੋ ਸਾਲਾਂ ਪਿਛੋਂ ਉਨ੍ਹਾਂ ਦੀ ਆਪਣੇ ਸੁਆਮੀ ਨਾਲ ਹੋਈ ਇਹ ਪਹਿਲੀ ਭੇਟ ਸੀ ।

ਦੋ ਸੌ ਚੇਲਿਆਂ ਅਤੇ ਸ਼ਰਧਾਲੂਆਂ ਨੇ ਚੈਤੱਨਿਆ ਨੂੰ ਆ ਸੀਸ ਨਿਵਾਇਆ । ਇਹ ਇਕ ਅਦੁੱਤੀ ਅਵਸਰ ਸੀ । ਉਸ ਸਾਲ ਜਗਨਨਾਥ ਦੀ ਪ੍ਰਸਿਧ ਰੱਥ ਯਾਤਰਾ ਨੇ ਇਕ ਬੇਮਿਸਾਲ ਝਾਕੀ ਪੇਸ਼ ਕੀਤੀ । ਪੁਰੀ ਵਿਚ ਪੁੱਜੇ ਲਖਾਂ ਯਾਤਰੀਆਂ ਨੇ ਵੇਖਿਆ ਕਿ ਜਗਨਨਾਥ, ਬਲਰਾਮ, ਅਤੇ ਸੁਭੱਦਰਾ ਦੀਆਂ ਮੂਰਤੀਆਂ ਦੇ ਰੱਥ ਨਾਲ ਇਕ ਬਹੁਤ ਵੱਡਾ ਕੀਰਤਨ ਜਲੂਸ ਜਾ ਰਿਹਾ ਹੈ । ਇਸ ਕੀਰਤਨੀ ਜਲੂਸ ਦੀ ਅਗਵਾਈ ਚੈਤੱਨਿਆ ਆਪ ਕਰ ਰਹੇ ਸਨ ਅਤੇ ਉਨ੍ਹਾਂ ਦੇ ਦੋ ਸੌ ਬੰਗਾਲੀ ਭਗਤ, ਤਿੰਨਾਂ ਮੂਰਤੀਆਂ ਦੇ ਰੱਥ ਦੁਆਲੇ ਘੇਰਾ ਪਾਈ ਇਹ ਕੀਰਤਨੀ ਜਲੂਸ ਪੁਰੀ ਦੇ ਸਾਰੇ ਬਜ਼ਾਰਾਂ ਵਿਚ ਘੁੰਮਿਆ । ਉਸ ਸਾਲ ਤੋਂ ਪਿਛੋਂ ਜਿੰਨਾ ਚਿਰ ਚੈਤੱਨਿਆ ਜੀਵਤ ਰਹੇ ਹਰ ਸਾਲ ਰੱਥ ਯਾਤਰਾ ਨਾਲ ਜਾਣ ਵਾਲੇ ਕੀਰਤਨੀ ਜੱਥਿਆਂ ਵਿਚ ਉਹ ਆਪ ਸ਼ਾਮਲ ਹੁੰਦੇ ਰਹੇ । ਜਗਨਨਾਥ ਅਤੇ ਚੈਤੱਨਿਆ ਦੋਹਾਂ ਨੂੰ ਸ਼ਰਧਾਜਲੀਆਂ ਅਰਪਣ ਕਰਨ ਲਈ ਚੈਤੱਨਿਆ ਦੇ ਬੰਗਾਲੀ ਭਗਤ ਹਰ ਸਾਲ ਪੁਰੀ ਦੀ ਯਾਤਰਾ ਲਈ ਜਾਂਦੇ ਰਹੇ ।

ਚੈਤੱਨਿਆ ਦੇ ਭੌਤਕ ਜੀਵਨ ਦੇ 20 ਸਾਲਾਂ ਵਿਚ ਬੰਗਾਲੀ ਵੈਸ਼ਨਵਾਂ ਦੀ ਇਹ ਵਾਰਸ਼ਿਕ ਯਾਤਰਾ ਗੁਰੂ ਅਤੇ ਚੇਲਿਆਂ ਵਿਚ ਇਕ ਸੰਪਰਕ ਬਣੀ ਰਹੀ । ਇਨ੍ਹਾਂ ਯਾਤਰਾਵਾਂ ਵਿਚ ਸ਼ਰਧਾਲੂ ਕਿੰਨਾ ਕਿੰਨਾ ਚਿਰ ਪੁਰੀ ਟਿਕੇ

ਰਹਿੰਦੇ ਅਤੇ ਆਪਣੇ ਗੁਰੂ ਦੀਆਂ ਅਸੀਸਾਂ, ਖ਼ੁਸ਼ੀਆਂ ਤੇ ਸਿਖਿਆਵਾਂ ਪ੍ਰਾਪਤ ਕਰਦੇ ਰਹਿੰਦੇ।

ਚੈਤੱਨਿਆ ਦੀ ਦੱਖਣੀ ਭਾਰਤ ਦੀ ਯਾਤਰਾ ਤੋਂ ਮੁੜਨ ਤੋਂ ਤੁਰੰਤ ਪਿਛੋਂ ਪੁਰੀ ਵਿਚ ਪਹਿਲੀ ਮਿਲਣੀ ਸਮੇਂ ਹੀ ਅਦਵੈਤ ਆਚਾਰੀਆ ਅਤੇ ਨਿਤਿਆਨੰਦ ਨੂੰ ਉਚੇਚੀ ਤਾਕੀਦ ਕੀਤੀ ਗਈ ਕਿ ਉਹ ਬੰਗਾਲ ਵਿਚ ਚੈਤੱਨਿਆ ਦੇ ਮੱਤ ਅਤੇ ਵਿਚਾਰਾਂ ਦਾ ਉਚਿਤ ਰੂਪ ਵਿਚ ਪ੍ਰਚਾਰ ਕਰਨ।

ਇਹ ਵਿਸ਼ੇਸ਼ ਵੈਸ਼ਨਵ ਲਹਿਰ ਰਾਧਾ ਕ੍ਰਿਸ਼ਨ ਸੰਪ੍ਰਦਾ ਦੇ ਰੰਗ ਵਿਚ ਰੰਗੀ ਹੋਈ ਸੀ ਅਤੇ ਇਹ ਗੱਲ ਹੀ ਬੰਗਾਲ ਵੈਸ਼ਨਵ ਸੰਪ੍ਰਦਾ ਨੂੰ ਭਾਰਤ ਦੇ ਹੋਰਨਾਂ ਭਾਗਾਂ ਦੀਆਂ ਵੈਸ਼ਨਵ ਸੰਪ੍ਰਦਾਵਾਂ ਤੋਂ ਨਿਖੇੜਦੀ ਸੀ। ਇਸ ਤੋਂ ਅਗੇ ਚੈਤੱਨਿਆ ਦੇ ਮੁੱਖ ਸ਼ਿਸ਼ ਨਿਤਿਆਨੰਦ ਨੇ ਆਪਣੇ ਸੁਆਮੀ ਦੀ ਅਸ਼ੀਰਵਾਦ ਨਾਲ ਸਮਾਜ ਸੁਧਾਰ ਦੀ ਨਿਸਚਤ ਜ਼ਿੰਮੇਂਵਾਰੀ ਆਪਣੇ ਸਿਰ ਲੈ ਲਈ। ਇਸ ਸਮਾਜ ਸੁਧਾਰ ਦਾ ਉਦੇਸ਼ ਉਨ੍ਹਾਂ ਸਾਰੇ ਲੋਕਾਂ ਨੂੰ, ਜਿਨ੍ਹਾਂ ਨੂੰ ਅਛੂਤ ਕਿਹਾ ਜਾਂਦਾ ਸੀ, ਹਿੰਦੂ ਸਮਾਜ ਦੀ ਮੁਖ ਧਾਰਾ ਵਲ ਮੋੜਨਾ ਅਤੇ ਉਸ ਵਿਚ ਪਰਵਾਨ ਕਰਨਾ ਸੀ।

ਬੰਗਾਲ ਵਿਚ ਨਵੀਂ ਵੈਸ਼ਨਵ ਲਹਿਰ ਦਾ ਇਹ ਵਿਸ਼ੇਸ਼ ਸਮਾਜਕ ਮਹੱਤਵ ਸੀ। ਨਿਤਿਆਨੰਦ ਨੇ ਪਰੇਰਨਾ ਚੈਤੱਨਿਆ ਤੋਂ ਲਈ। ਚੈਤੱਨਿਆ ਨੇ ਉਸ ਨੂੰ ਸਮਝਾਇਆ ਕਿ ਉਸ ਨੂੰ ਮੁੜ ਗ੍ਰਿਹਸਤੀ ਬਣ ਜਾਣਾ ਚਾਹੀਦਾ ਹੈ ਕਿਉਂਕਿ ਬੰਗਾਲ ਵਿਚ ਸਮਾਜ ਸੁਧਾਰ ਦਾ ਕੰਮ ਕਰਨ ਦਾ ਇਹੋ ਹੀ ਇਕ ਉਤਮ ਢੰਗ ਹੈ।

ਪੁਰੀ ਵਿਚ ਦੋ ਸਾਲ ਰਹਿਕੇ ਚੈਤੱਨਿਆ ਫਿਰ ਦੇਸ਼ਾਰਟਨ ਲਈ ਚਲ ਪਏ।। ਇਹ 1513 ਦੀ ਗੱਲ ਹੈ। ਉਨ੍ਹਾਂ ਦਾ ਮਨਸ਼ਾ ਵ੍ਰਿੰਦਾਵਨ ਦੀਆਂ ਉਨ੍ਹਾਂ ਪੁਰਾਣੀਆਂ ਥਾਵਾਂ ਉਤੇ ਜਾਣਾ ਸੀ ਜਿਨ੍ਹਾਂ ਨੂੰ ਉਨ੍ਹਾਂ ਦੇ ਅਨਿਨ ਭਗਤ ਲੋਕ ਨਾਥ ਨੇ ਸ਼ੁਰੂ ਕੀਤਾ ਹੋਇਆ ਸੀ। ਹੁਣ ਚੈਤੱਨਿਆ ਕ੍ਰਿਸ਼ਨ ਦੀ ਪਰੰਪਰਾਈ ਭੂਮੀ ਵ੍ਰਿੰਦਾਵਨ ਜਾਣ ਲਈ ਬੰਗਾਲ ਨੂੰ ਰਵਾਨਾ ਹੋ ਪਏ।

ਬੰਗਾਲ ਵਿਚੋਂ ਆਉਂਦਿਆਂ ਚੈਤੱਨਿਆ ਉੱਤਰੀ ਬੰਗਾਲ ਦੀ ਰਾਜਧਾਨੀ ਗੌੜਾ ਦੇ ਕੋਲ ਰਾਮਅਕੇਲੀ ਪੁਜੇ। ਪਰ ਇਥੇ ਉਨ੍ਹਾਂ ਦੀ ਯਾਤਰਾ ਵਿਚ ਵਿਘਨ ਪੈ ਗਿਆ ਅਤੇ ਉਹ ਉੱਤਰੀ ਭਾਰਤ ਵਲ ਨਾ ਜਾ ਸਕੇ

ਵ੍ਰਿੰਦਾਵਨ ਜਾਣ ਦਾ ਉਨ੍ਹਾਂ ਦਾ ਚਿਰੋਕਾ ਅਤੇ ਪ੍ਰਿਯ ਸੁਪਨਾ ਇਸ ਵਾਰ ਪੂਰਾ ਨਾ ਹੋ ਸਕਿਆ ।

ਇਥੇ ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਵ੍ਰਿੰਦਾਵਨ ਦੇ ਪਵਿੱਤਰ ਸਥਾਨ, ਜਿਹੜੇ ਚੈਤੱਨਿਆ ਤੋਂ ਪਹਿਲਾਂ ਲਗ ਭਗ ਅਲੋਪ ਹੋ ਚੁੱਕੇ ਸਨ, ਲੱਭਣ ਦਾ ਸਾਰਾ ਕੰਮ ਚੈਤੱਨਿਆ ਵਲੋਂ ਨਿਯੁਕਤ ਉਨ੍ਹਾਂ ਦੇ ਅਨੁਆਈਆਂ ਨੇ ਹੀ ਕੀਤਾ ।

ਸੰਨਿਆਸ ਲੈਣ ਦੇ ਸਮੇਂ ਤੋਂ ਹੀ ਚੈਤੱਨਿਆ ਨੇ ਸੋਚਿਆ ਹੋਇਆ ਸੀ ਕਿ ਕ੍ਰਿਸ਼ਨ ਲੀਲਾ ਦੀ ਯਾਦ ਨਾਲ ਵਰੋਸਾਇ ਵ੍ਰਿੰਦਾਵਨ ਦਾ ਗੌਰਵ ਤਾਜ਼ਾ ਕੀਤਾ ਜਾਵੇ । ਵ੍ਰਿੰਦਾਵਨ ਦੀ ਧਰਤੀ, ਜਿਹੜੀ ਹੁਣ ਤਕ ਅਣਗੌਲੀ ਪਈ ਸੀ, ਆਬਾਦ ਕਰਨ ਦਾ ਮੁਢਲਾ ਕੰਮ ਕਰਨ ਲਈ ਪਹਿਲਾਂ ਚੈਤੱਨਿਆ ਨੇ ਹੀ ਆਪਣੇ ਅਤਿ ਨਿਕਟੀ ਸ਼ਰਧਾਲੂ ਭਗਤਾਂ ਨੂੰ ਪਰੇਰਿਆ । ਚੈਤੱਨਿਆ ਤੋਂ ਤੁਰੰਤ ਪਹਿਲਾਂ ਇਕ ਮਹਾਨ ਵੈਸ਼ਨਵ ਸੰਨਿਆਸੀ ਮਾਧਵੇਂਦ੍ਰ ਪੁਰੀ ਹੀ ਸੀ ਜਿਸ ਦੀ ਇਹ ਤੀਬਰ ਇੱਛਾ ਹੋਈ ਕਿ ਵ੍ਰਿੰਦਾਵਨ ਦੀ ਸ਼ਾਨ ਅਤੇ ਗੌਰਵ ਨੂੰ ਮੁੜ ਜੀਵਤ ਕੀਤਾ ਜਾਵੇ ।

ਪਰ ਮਾਧਵੇਂਦ੍ਰ ਦੀ ਇਸ ਇੱਛਾ ਨੂੰ ਠੋਸ ਰੂਪ ਵਿਚ ਸਾਕਾਰ ਹੋਣ ਦਾ ਕੋਈ ਮੌਕਾ ਨਾ ਮਿਲਿਆ ਅਤੇ ਇਹ ਕੰਮ ਚੈਤੱਨਿਆ ਅਤੇ ਉਨ੍ਹਾਂ ਦੇ ਅਨੁਆਈਆਂ ਨੇ ਹੀ ਤੋੜ ਚਾੜ੍ਹਿਆ । ਚੈਤੱਨਿਆ ਦੇ ਚੇਲਿਆਂ ਨੇ ਕ੍ਰਿਸ਼ਨ ਅਤੇ ਰਾਧਾ ਦੀ ਪਵਿੱਤਰ ਸਿਮ੍ਰਤੀ ਨਾਲ ਜੁੜੀਆਂ ਵ੍ਰਿੰਦਾਵਨ ਦੀਆਂ ਕੁਝ ਪੁਰਾਣੀਆਂ ਥਾਵਾਂ ਢੂੰਡ ਕੱਢੀਆਂ । ਬਹੁਤ ਸਾਰੇ ਮੰਦਰਾਂ ਅਤੇ ਯਾਦਗਾਰੀ ਭਵਨਾਂ ਨਾਲ ਵ੍ਰਿੰਦਾਵਨ ਦੀ ਇਕ ਨਵ-ਨਗਰੀ ਹੌਲੀ ਹੌਲੀ ਉਸਰਨ ਲੱਗੀ । ਕਿਹਾ ਜਾਂਦਾ ਹੈ ਕਿ ਸੰਨਿਆਸ ਲੈਣ ਦੇ ਨੇੜੇ ਤੇੜੇ ਚੈਤੱਨਿਆ ਨੇ ਪਹਿਲਾਂ ਲੋਕ ਨਾਥ ਨੂੰ ਨਿਯੁਕਤ ਕੀਤਾ ਕਿ ਉਹ ਵ੍ਰਿੰਦਾਵਨ ਵਿਚ ਖੋਜ ਭਾਲ ਦਾ ਮੁਢਲਾ ਕੰਮ ਸ਼ੁਰੂ ਕਰੇ । ਲੋਕ ਨਾਥ ਨੇ ਸਚਮੁਚ ਹੀ ਇਹ ਕੰਮ ਨਿਸ਼ਕਾਮ ਭਾਵਨਾ ਨਾਲ ਕੀਤਾ । ਵ੍ਰਿੰਦਾਵਨ ਦੀ ਭੁੱਲੀ ਵਿਸਰੀ ਸ਼ਾਨ ਨੂੰ ਮੁੜ ਕਾਇਮ ਕਰਨ ਦੇ ਕੰਮ ਵਿਚ ਪਿਛੋਂ ਰੂਪਾ ਅਤੇ ਸਨਾਤਨ ਨੇ ਵੀ ਲੋਕ ਨਾਥ ਦਾ ਹੱਥ ਵਟਾਇਆ ।

ਸਾਲ 1513 ਵਿਚ ਜਦੋਂ ਚੈਤੱਨਿਆ ਵ੍ਰਿੰਦਾਵਨ ਜਾਣ ਲਈ ਬੰਗਾਲ ਨੂੰ

ਤੁਰੇ ਤਾਂ ਉਨ੍ਹਾਂ ਦਾ ਸੁਪਨਾ ਪੂਰਾ ਕਰਨ ਲਈ ਵ੍ਰਿੰਦਾਵਨ ਵਿਚ ਕੇਵਲ ਇਕ ਲੋਕਨਾਥ ਹੀ ਮੌਜੂਦ ਸੀ। ਰੂਪਾ ਅਤੇ ਸਨਾਤਨ ਉਦੋਂ ਤਕ ਚੈਤੱਨਿਆ ਦੇ ਪ੍ਰਭਾਵ ਹੇਠ ਨਹੀਂ ਸੀ ਆਏ। ਰੂਪਾ ਤੇ ਸਨਾਤਨ ਦੋਵੇਂ ਭਰਾ ਚੈਤੱਨਿਆ ਨੂੰ ਪਹਿਲੀ ਵੇਰ ਰਾਮਅਕੇਲੀ ਵਿਚ ਮਿਲੇ।

ਇਹ ਦੋਵੇਂ ਭਰਾ ਉੱਚ ਪੱਧਰ ਦੇ ਵਿਦਵਾਨ ਸਨ ਅਤੇ ਨਾਲ ਹੀ ਇਹ ਬੰਗਾਲ ਦੇ ਨਵਾਬ ਹੁਸੈਨ ਸ਼ਾਹ ਦੇ ਦਰਬਾਰ ਵਿਚ ਵੱਡੇ ਅਹਿਲਕਾਰ ਵੀ ਸਨ। ਸਰਕਾਰੀ ਹੈਸੀਅਤ ਵਿਚ ਰੂਪਾ ਦਾ ਰੁਤਬਾ "ਦਾਵਿਰ ਖ਼ਾਸ" ਅਤੇ ਸਨਾਤਨ ਦਾ "ਸਾਕਰ ਮਲਿਕ" ਸੀ। ਉਨ੍ਹਾਂ ਦੇ ਉਚ ਰੁਤਬਿਆਂ ਸਦਕਾ ਸਮਾਜ ਵਿਚ ਇਨ੍ਹਾਂ ਦਾ ਭਾਰੀ ਮਾਣ ਅਤੇ ਪ੍ਰਤਿਸ਼ਠਾ ਸੀ।

ਰਾਮ ਅਕੇਲੀ ਵਿਚ ਉਹ ਚੈਤੱਨਿਆ ਨੂੰ ਪਹਿਲੀ ਵੇਰ ਮਿਲੇ ਅਤੇ ਇਹੋ ਮਿਲਣੀ ਉਨ੍ਹਾਂ ਦੋਹਾਂ ਦੇ ਜੀਵਨ ਵਿਚ ਇਕ ਮੋੜ ਸਾਬਤ ਹੋਈ। ਚੈਤੱਨਿਆ ਦੀ ਤੀਬਰ ਰੂਹਾਨੀ ਸ਼ਖ਼ਸੀਅਤ ਨੇ ਉਨ੍ਹਾਂ ਉਤੇ ਏਨਾ ਡੂੰਘਾ ਪ੍ਰਭਾਵ ਪਾਇਆ ਕਿ ਉਨ੍ਹਾਂ ਦੁਨਿਆਵੀ ਪ੍ਰਾਪਤੀਆਂ ਦਾ ਸਾਰਾ ਜੀਵਨ ਤਿਆਗ ਦਿੱਤਾ ਅਤੇ ਵੈਸ਼ਨਵਮਤ ਧਾਰਣ ਕਰ ਲਿਆ। ਚੈਤੱਨਿਆ ਨੇ ਵੱਡੇ ਭਰਾ ਦਾ ਨਾਂ ਸਨਾਤਨ ਅਤੇ ਛੋਟੇ ਦਾ ਰੂਪਾ ਰਖ ਦਿੱਤਾ।

ਵੈਸ਼ਨਵ ਬਣ ਜਾਣ ਪਿਛੋਂ ਚੈਤੱਨਿਆ ਨੇ ਉਨ੍ਹਾਂ ਨੂੰ ਆਗਿਆ ਕੀਤੀ ਕਿ ਉਹ ਵ੍ਰਿੰਦਾਵਨ ਜਾ ਕੇ ਰਹਿਣ ਅਤੇ ਉਸ ਨੂੰ ਨਵੇਂ ਵੈਸ਼ਨਵ ਮੱਤ ਦਾ ਕੇਂਦਰ ਬਣਾਉਣ। ਸਨਾਤਨ ਅਤੇ ਰੂਪਾ ਨੇ ਆਪਣਾ ਸੰਨਿਆਸੀ ਅਤੇ ਵਿਦਵਾਨੀ ਦਾ ਸਮਾਂ ਵ੍ਰਿੰਦਾਵਨ ਵਿਚ ਹੀ ਗੁਜ਼ਾਰਿਆ ਅਤੇ ਗੌਡੀਆ ਵੈਸ਼ਨਵ ਮਤ ਲਈ ਪ੍ਰਮਾਣੀਕ ਦਾਰਸ਼ਨਿਕ ਅਤੇ ਧਾਰਮਕ ਗ੍ਰੰਥ ਲਿਖੇ। ਆਪਣੀ ਸਾਰੀ ਰਚਨਾ ਉਨ੍ਹਾਂ ਨੇ ਸੰਸਕ੍ਰਿਤ ਵਿਚ ਕੀਤੀ।

ਚੈਤੱਨਿਆ ਜਦੋਂ ਰਾਮ ਅਕੇਲੀ ਆਏ ਸਨਾਤਨ ਅਤੇ ਰੂਪਾ ਉਥੇ ਮੌਜੂਦ ਸਨ। ਦੋਵੇਂ ਭਰਾ ਚੈਤੱਨਿਆ ਦੀ ਧਾਰਮਕ ਵਿਸਮਾਦ ਦੀ ਅਵੱਸਥਾ ਨਾਲ ਹਲੂਣੇ ਗਏ ਅਤੇ ਉਨ੍ਹਾਂ ਦੇ ਪ੍ਰਭਾਵ ਹੇਠਾਂ ਆ ਗਏ। ਉਨ੍ਹਾਂ ਦੇ ਵਿਚਾਰਾਂ ਵਿਚ ਭਾਰੀ ਪਰਿਵਰਤਨ ਆ ਗਿਆ ਅਤੇ ਮਾਨਸਿਕ ਤੌਰ ਤੇ ਉਹ ਉਸੇ ਦਿਨ ਬਦਲ ਗਏ, ਪਰ ਉਹ ਉਸੇ ਵੇਲੇ ਚੈਤੱਨਿਆ ਦੇ ਚੇਲੇ ਨਾ ਬਣੇ ਸਗੋਂ ਕੁਝ ਚਿਰ ਬਾਦ ਵਿਚ ਉਨ੍ਹਾਂ ਨੇ ਸੰਨਿਆਸ ਲੈ ਕੇ ਸੰਨਿਆਸੀ ਜੀਵਨ ਸ਼ੁਰੂ ਕੀਤਾ।

ਰਾਮ ਅਕੇਲੀ ਗੰਗਾ ਦੇ ਕੰਢੇ ਉਤੇ ਗੌਂਡਾ ਦੇ ਲਾਗੇ ਸਥਿਤ ਸੀ। ਗੌਂਡਾ, ਜਿਹੜੀ ਬੰਗਾਲ ਦੇ ਨਵਾਬ ਹੁਸੈਨ ਸ਼ਾਹ ਦੀ ਰਾਜਧਾਨੀ ਸੀ, ਦੇ ਬਾਹਰਵਾਰ ਕਰਕੇ ਏਕਤਲਾ ਨਾਂ ਦਾ ਇਕ ਕਿਲਾ ਬਣਿਆ ਹੋਇਆ ਸੀ। ਰਾਮ ਅਕੇਲੀ ਵਿਚ ਬਹੁਤੀ ਵਸੋਂ ਬ੍ਰਾਹਮਣਾਂ ਦੀ ਸੀ। ਚੈਤੱਨਿਆ ਦੇ ਉਥੇ ਚਾਰ ਪੰਜ ਦਿਨਾਂ ਦੇ ਨਿਵਾਸ ਦੇ ਦੌਰਾਨ ਬਹੁਤ ਸਾਰੇ ਲੋਕ ਉਨ੍ਹਾਂ ਦੇ ਦਰਸ਼ਨਾਂ ਲਈ ਆਏ। ਆਪਣੀ ਮਨੋਹਰ ਭਗਤੀ ਭਾਵਨਾ ਸਦਕਾ ਚੈਤੱਨਿਆ ਬਹੁਤ ਸਾਰੇ ਲੋਕਾਂ ਨੂੰ ਆਪਣੇ ਵਲ ਰੁਚਿਤ ਕਰ ਲਿਆ ਕਰਦੇ ਸਨ। ਇਥੇ ਵੀ ਜਦੋਂ ਉਹ ਰਾਮ ਅਕੇਲੀ ਤੋਂ ਵ੍ਰਿੰਦਾਵਨ ਚੱਲੇ ਤਾਂ ਬਹੁਤ ਸਾਰੀ ਸੰਗਤ ਉਨ੍ਹਾਂ ਦੇ ਨਾਲ ਤੁਰ ਪਈ।

ਹੁਸੈਨ ਸ਼ਾਹ ਨੂੰ ਜਦ ਪਤਾ ਲਗਾ ਕਿ ਏਨੇ ਲੋਕ ਚੈਤੱਨਿਆ ਦੇ ਦਰਸ਼ਨਾਂ ਲਈ ਰਾਮ ਅਕੇਲੀ ਪੁਜ ਗਏ ਹਨ ਤਾਂ ਉਸ ਨੇ ਆਪਣੇ ਇਕ ਦਰਬਾਰੀ ਕੇਸ਼ਵ ਖਤਰੀ ਨੂੰ ਅਸਲ ਹਾਲਾਤ ਦਾ ਪਤਾ ਕਰਕੇ ਖ਼ਬਰ ਦੇਣ ਲਈ ਆਖਿਆ। ਕੇਸ਼ਵ ਖਤਰੀ ਨੇ ਚੈਤੱਨਿਆ ਦੀ ਭਾਰੀ ਧਾਰਮਕ ਪ੍ਰਤਿਭਾ ਵੇਖੀ ਅਤੇ ਉਸੇ ਤਰ੍ਹਾਂ ਨਵਾਬ ਨੂੰ ਜਾ ਦਸੀ।

ਚੈਤੱਨਿਆ ਚਾਹੁੰਦੇ ਸਨ ਕਿ ਉਹ ਰਾਮ ਅਕੇਲੀ ਵਿਚ ਰਹਿਣ, ਪਰ ਕਿਸੇ ਨੂੰ ਉਨ੍ਹਾਂ ਦੇ ਉਥੇ ਹੋਣ ਦਾ ਪਤਾ ਨਾ ਲਗੇ। ਪਰ ਇੰਜ ਨਾ ਹੋ ਸਕਿਆ ਕਿਉਂਕਿ ਬਹੁਤ ਸਾਰੇ ਲੋਕ ਉਨ੍ਹਾਂ ਦੇ ਦੁਆਲੇ ਝੁਰਮਟ ਵਾਂਗ ਇੱਕਠੇ ਹੋ ਗਏ। ਇਹ ਖ਼ਬਰ ਹੁਸੈਨ ਸ਼ਾਹ ਦੇ ਦਰਬਾਰ ਵਿਚ ਵੀ ਪੁਜ ਗਈ। ਚੈਤੱਨਿਆ ਦੇ ਪ੍ਰਸ਼ੰਸਕਾਂ ਰੂਪਾ ਅਤੇ ਸਨਾਤਨ ਨੂੰ ਇਹ ਗੱਲ ਚੰਗੀ ਨਾ ਲਗੀ।

ਦਸਿਆ ਜਾਂਦਾ ਹੈ ਕਿ ਚੈਤੱਨਿਆ ਨੂੰ ਦੋਵੇਂ ਭਰਾ ਰਾਤ ਨੂੰ ਚੋਰੀ ਮਿਲੇ ਅਤੇ ਉਨ੍ਹਾਂ ਚੈਤੱਨਿਆ ਨੂੰ ਉਥੋਂ ਬਚ ਕੇ ਨਿਕਲ ਜਾਣ ਲਈ ਕਿਹਾ। ਉਨ੍ਹਾਂ ਇਹ ਆਖਿਆ ਕਿ ਚੈਤੱਨਿਆ ਉਨ੍ਹਾਂ ਸ਼ਰਧਾਲੂਆਂ ਦੀ ਭਾਰੀ ਸੰਗਤ ਨਾਲ ਵ੍ਰਿੰਦਾਵਨ ਨਾ ਜਾਣ ਜਿਹੜੇ ਕਿ ਉਨ੍ਹਾਂ ਨਾਲ ਜਾਣ ਲਈ ਤੀਬਰ ਸਨ।

ਉਨ੍ਹਾਂ ਨੇ ਇਹ ਗੱਲ ਵੀ ਚੈਤੱਨਿਆ ਦੇ ਧਿਆਨ ਵਿਚ ਲਿਆਂਦੀ ਕਿ ਵਕਤ ਦਾ ਜਾਬਰ ਹਾਕਮ ਬਿਲਕੁਲ ਨੇੜੇ ਰਹਿੰਦਾ ਹੈ ਜਿਸ ਕਰਕੇ ਚੈਤੱਨਿਆ ਨੂੰ ਉਥੋਂ ਚਲੇ ਹੀ ਜਾਣਾ ਚਾਹੀਦਾ ਹੈ। ਨਵਾਬ ਨੇ ਹੁਣ ਤਕ ਭਾਵੇਂ ਚਤੱਨਿਆ ਪ੍ਰਤੀ ਕੋਈ ਨਿਰਾਦਰ ਪ੍ਰਗਟ ਨਹੀਂ ਸੀ ਕੀਤਾ ਫਿਰ ਵੀ ਉਸ

ਉਤੇ ਭਰੋਸਾ ਨਹੀਂ ਸੀ ਕੀਤਾ ਜਾ ਸਕਦਾ। ਥੋੜਾ ਚਿਰ ਹੀ ਪਹਿਲਾਂ ਉਹ ਨਵਾਬ ਉੜੀਸਾ ਵਿਚ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਤੋੜ ਕੇ ਮੰਦਰ ਢਾਹ ਢੇਰੀ ਕਰ ਚੁੱਕਾ ਸੀ। ਜੇ ਉਸ ਨੂੰ ਚੈਤੱਨਿਆ ਦੀ ਲੋਕ-ਪ੍ਰਿਯਤਾ ਨਾਲ ਈਰਖਾ ਹੋ ਗਈ ਅਤੇ ਜੇ ਕਿਸੇ ਨੇ ਉਸ ਨੂੰ ਚੈਤੱਨਿਆ ਵਿਰੁੱਧ ਭੜਕਾ ਦਿਤਾ ਤਾਂ ਚੈਤੱਨਿਆ ਦੀ ਜਾਨ ਨੂੰ ਖ਼ਤਰਾ ਹੋ ਸਕਦਾ ਸੀ। ਸੋ ਚੰਗਾ ਇਹੋ ਸੀ ਕਿ ਕਿ ਉਹ ਉਥੋਂ ਤੁਰੰਤ ਚਲੇ ਜਾਣ।

ਚੈਤੱਨਿਆ ਨੂੰ ਆਪਣੀ ਜਾਨ ਦੀ ਭਾਵੇਂ ਚਿੰਤਾ ਨਹੀਂ ਸੀ ਫਿਰ ਵੀ ਉਹ ਆਪਣੇ ਸੁਹਿਰਦ ਅਤੇ ਨਵੇਂ ਸ਼ਰਧਾਲੂਆਂ ਦੀਆਂ ਜੋਦੜੀਆਂ ਮੋੜ ਨਹੀਂ ਸੀ ਸਕਦੇ। ਸਨਾਤਨ ਦੇ ਭਾਵਾਂ ਨੂੰ ਠੇਸ ਨਾ ਮਾਰਨ ਦੇ ਖ਼ਿਆਲ ਨਾਲ ਚੈਤੱਨਿਆ ਨੇ ਇਸ ਵਾਰ ਵ੍ਰਿੰਦਾਵਨ ਜਾਣ ਦਾ ਖ਼ਿਆਲ ਛੱਡ ਦਿਤਾ ਅਤੇ ਉਹ ਪੁਰੀ ਪਰਤ ਆਏ।

ਇਸ ਵਾਰ ਚੈਤੱਨਿਆ ਕੇਵਲ ਕੁਝ ਇਕ ਮਹੀਨੇ ਹੀ ਪੁਰੀ ਰਹੇ। ਪਿਛੋਂ 1514 ਵਿਚ ਉਹ ਫਿਰ ਉੱਤਰੀ ਭਾਰਤ ਦੀ ਯਾਤਰਾ ਲਈ ਚਲ ਪਏ। ਇਸ ਯਾਤਰਾ ਦਾ ਮੁੱਖ ਉਦੇਸ਼ ਵ੍ਰਿੰਦਾਵਨ ਜਾਣਾ ਸੀ ਕਿਉਂਕਿ ਪਿਛਲੀ ਵੇਰ ਉਨ੍ਹਾਂ ਦੀ ਇਹ ਇੱਛਾ ਪੂਰੀ ਨਹੀਂ ਸੀ ਹੋ ਸਕੀ ਇਸ ਵਾਰ ਉਨ੍ਹਾਂ ਦੀ ਇਹ ਚਿਰੋਕੀ ਰੀਝ ਪੂਰੀ ਹੋ ਗਈ ਕਿਉਂਕਿ ਕ੍ਰਿਸ਼ਨ-ਲੀਲ੍ਹਾ ਦੀਆਂ ਪਾਵਨ ਯਾਦਾਂ ਨਾਲ ਜੁੜੀ ਤੇ ਪਵਿੱਤਰ ਧਰਤੀ ਪਰਸਨ ਦਾ ਹੁਣ ਉਨ੍ਹਾਂ ਨੂੰ ਅਵਸਰ ਪ੍ਰਾਪਤ ਹੋ ਗਿਆ।

ਉੱਤਰੀ ਭਾਰਤ ਦੀ ਇਸ ਯਾਤਰਾ ਵੇਲੇ ਚੈਤੱਨਿਆ ਨੇ ਕੇਵਲ ਇਕ ਚੇਲੇ ਨੂੰ ਹੀ ਆਪਣੇ ਨਾਲ ਰਖਿਆ। ਉਨ੍ਹਾਂ ਦੀ ਇਹ ਯਾਤਰਾ ਉਨ੍ਹਾਂ ਦੀ ਦੱਖਣੀ ਅਤੇ ਪੱਛਮੀ ਭਾਰਤ ਦੀ ਪਹਿਲੀ ਯਾਤਰਾ ਨਾਲੋਂ ਕਾਫ਼ੀ ਛੋਟੀ ਸੀ।

ਵ੍ਰਿੰਦਾਵਨ ਦੀ ਧਰਤੀ ਭਾਵੇਂ ਓਨ੍ਹਾਂ ਲਈ ਸਭ ਤੋਂ ਵੱਧ ਖਿਚ ਵਾਲੀ ਸੀ, ਪਰ ਫਿਰ ਵੀ ਉਹ ਉਥੇ ਬਹੁਤੀ ਦੇਰ ਨਾ ਰਹੇ। ਪੱਕਾ ਨਿਵਾਸ ਰੱਖਣ ਦਾ ਫ਼ੈਸਲਾ ਉਨ੍ਹਾਂ ਦਾ ਪੁਰੀ ਦਾ ਹੀ ਸੀ। ਵ੍ਰਿੰਦਾਵਨ ਤੋਂ ਆਉਂਦੇ ਹੋਏ ਉਹ ਕੁਝ ਦਿਨ ਤ੍ਰਿਵੇਣੀ ਪ੍ਰਯਾਗ ਵਿਚ ਵੀ ਟਿਕੇ। ਇਥੇ ਗੰਗਾ ਜਮਨਾ ਅਤੇ ਸ੍ਰਸਵਤੀ ਦਾ ਸੰਗਮ ਹੁੰਦਾ ਹੈ ਅਤੇ ਇਥੇ ਉਸ ਵੇਲੇ ਮਹਾਨ ਕੁੰਭ ਲੱਗਾ ਹੋਇਆ ਸੀ।

ਪ੍ਰਯਾਗ ਵਿਚ ਚੈਤੱਨਿਆ ਦੀ ਭੇਟ ਬਹੁਤ ਸਾਰੇ ਪ੍ਰਸਿਧ ਸੰਤਾਂ ਅਤੇ ਵਿਦਵਾਨਾਂ ਨਾਲ ਹੋਈ। ਇਨ੍ਹਾਂ ਵਿਚ ਵੱਲਭ ਭੱਟ ਵੀ ਸ਼ਾਮਲ ਸੀ। ਪਰ ਇਸ ਨੂੰ ਉਹ ਉਘਾ ਵਲਭਾਚਾਰੀਆ ਨਾ ਸਮਝ ਲਿਆ ਜਾਵੇ ਜਿਸ ਨੇ ਆਪਣੇ ਨਾਂ ਉਤੇ ਵੈਸ਼ਨਵ ਮੱਤ ਦੀ ਨੀਂਹ ਰਖੀ ਸੀ। ਇਸ ਤੋਂ ਬਿਨਾਂ ਰਘੁਪਤੀ ਉਪਾਧਿਆ ਦੀ ਆਪ ਨਾਲ ਭੇਟ ਹੋਈ ਜਿਹੜੇ ਉੱਤਰੀ ਬਿਹਾਰ ਦੇ ਤਿਰਹੱਟ ਨਗਰ ਦੇ ਵਸਨੀਕ ਸਨ ਅਤੇ ਜਿਹੜੇ ਪ੍ਰਸਿੱਧ ਵਿਦਵਾਨ ਅਤੇ ਭਜਨ ਲਿਖਣ ਵਾਲੇ ਗੀਤਕਾਰ ਸਨ।

ਇਥੇ ਆਪ ਸਨਾਤਨ ਦੇ ਛੋਟੇ ਭਰਾ ਰੂਪਾ ਨੂੰ ਵੀ ਮਿਲੇ, ਜਿਸ ਨੂੰ ਪਹਿਲਾਂ ਉਹ ਰਾਮ ਅਕੇਲੀ ਵਿਚ ਮਿਲ ਚੁੱਕੇ ਸਨ। ਇਸ ਵਾਰ ਰੂਪਾ ਘਰ ਬਾਰ ਤੱਜ ਕੇ ਇਥੇ ਆਇਆ ਸੀ ਤਾਂ ਜੋ ਉਹ ਆਪਣੇ ਗੁਰੂ ਦੇ ਨਾਲ ਰਹਿ ਸਕੇ। ਹੁਣ ਉਸ ਦਾ ਸਭ ਤੋਂ ਛੋਟਾ ਭਰਾ ਤੇ ਜੀਵਾ ਦਾ ਪਿਤਾ ਵਲਭ ਜਾਂ ਅਨੂਪਮ ਵੀ ਰੂਪਾ ਦੇ ਨਾਲ ਆਇਆ ਹੋਇਆ ਸੀ।

ਰੂਪਾ ਦੇ ਪ੍ਰਯਾਗ ਵਿਚ ਮਿਲਣ ਪਿਛੋਂ ਚੈਤੱਨਿਆ ਨੇ ਰੂਪਾ ਨੂੰ ਤੁਰੰਤ ਵ੍ਰਿੰਦਾਵਨ ਭੇਜ ਦਿਤਾ। ਚੈਤੱਨਿਆ ਨੇ ਰੂਪਾ ਨੂੰ ਪਰੇਰਿਆ ਕਿ ਉਹ ਉਨ੍ਹਾਂ ਦੇ ਹੋਰਨਾਂ ਸ਼ਿਸ਼ਾਂ ਨਾਲ ਮਿਲ ਕੇ ਵ੍ਰਿੰਦਾਵਨ ਦੀ ਪੁਰਾਣੀ ਸ਼ਾਨ ਨੂੰ ਮੁੜ ਸੁਰਜੀਤ ਕਰੇ ਅਤੇ ਉਸ ਨੂੰ ਵੈਸ਼ਨਵ ਮੱਤ ਦਾ ਉਘਾ ਧਾਮ ਬਣਾਉਣ ਦੇ ਕੰਮ ਵਿਚ ਜੁੱਟ ਜਾਵੇ। ਇਸ ਉਦੇਸ਼ ਨੂੰ ਪੂਰਾ ਕਰਨ ਲਈ ਰੂਪਾ ਨੇ ਆਪਣਾ ਸਾਰਾ ਬਾਕੀ ਜੀਵਨ ਵ੍ਰਿੰਦਾਵਨ ਵਿਚ ਲਾ ਦਿਤਾ। ਸਾਰੇ ਜੀਵਨ ਵਿਚ ਉਹ ਕੇਵਲ ਇਕ ਵਾਰ ਕੋਈ ਦਸ ਕੁ ਮਹੀਨੇ ਆਪਣੇ ਗੁਰੂ ਦੇ ਚਰਨਾਂ ਵਿਚ ਬਤੀਤ ਕਰਨ ਲਈ ਪੁਰੀ ਆਇਆ।

ਪ੍ਰਯਾਗ ਤੋਂ ਚੈਤੱਨਿਆ ਵਾਰਾਨਸੀ (ਬਨਾਰਸ) ਆਏ ਜਿਸ ਨੂੰ ਭਾਰਤ ਦੀ ਰੂਹਾਨੀ ਰਾਜਧਾਨੀ ਕਿਹਾ ਜਾ ਸਕਦਾ ਹੈ। ਇਥੇ ਉਨ੍ਹਾਂ ਨੂੰ ਸਨਾਤਨ ਵੀ ਆ ਮਿਲਿਆ। ਜਿਵੇਂ ਪਹਿਲਾਂ ਦਸਿਆ ਗਿਆ ਹੈ ਕਿ ਉਨ੍ਹਾਂ ਨੇ ਵ੍ਰਿੰਦਾਵਨ ਰਹਿਣ ਦਾ ਹੁਕਮ ਦਿਤਾ ਹੋਇਆ ਸੀ। ਪਿਛੋਂ ਸਨਾਤਨ ਥੋੜਾ ਚਿਰ ਚੈਤੱਨਿਆ ਕੋਲ ਰਹਿਣ ਲਈ ਪੁਰੀ ਆਇਆ। ਵਾਰਾਨਸੀ ਵਿਚ ਸਨਾਤਨ ਦੇ ਮਿਲਣ ਵੇਲੇ ਚੈਤੱਨਿਆ ਨੇ ਉਸ ਨੂੰ ਵ੍ਰਿੰਦਾਵਨ ਚਲੇ ਜਾਣ ਲਈ ਕਿਹਾ ਅਤੇ ਸਨਾਤਨ ਚਲਾ ਗਿਆ।

ਵਾਰਾਨਸੀ ਉਸ ਵੇਲੇ ਉੱਘਾ ਸ਼ੈਵ ਧਾਮ ਅਤੇ ਅਦਵੈਤ ਵੇਦਾਂਤ ਦਾ ਗੜ੍ਹ ਹੁੰਦਾ ਸੀ। ਚੈਤੱਨਿਆ ਦਾ ਉਥੋਂ ਦੇ ਸ਼ਿਵਪੂਜ ਸੰਨਿਆਸੀਆਂ ਉਤੇ ਕੋਈ ਗੂੜ੍ਹਾ ਪ੍ਰਭਾਵ ਨਾ ਪਿਆ। ਉਨ੍ਹਾਂ ਦੇ ਇਥੇ ਆਉਣ ਦੇ ਫ਼ਲਸਰੂਪ ਕੇਵਲ ਇਕ ਹੀ ਮਹੱਤਵਪੂਰਨ ਧਰਮ-ਬਦਲੀ ਹੋਈ। ਕਿਹਾ ਜਾਂਦਾ ਹੈ ਕਿ ਵਾਰਾਨਸੀ ਦੇ ਵੇਦਾਂਤੀਆਂ ਦਾ ਇਕ ਉਘਾ ਮੁਖੀ ਪ੍ਰਕਾਸ਼ਨੰਦ ਸੁਸਵਤੀ ਚੈਤੱਨਿਆ ਦੀ ਪਰੇਰਨਾ ਨਾਲ ਵੈਸ਼ਨਵ ਮੱਤ ਦਾ ਧਾਰਣੀ ਹੋ ਗਿਆ। ਚੈਤੱਨਿਆ ਦੀ ਇਸ ਯਾਤਰਾ ਸਮੇਂ ਇਸ ਤੋਂ ਬਿਨਾਂ ਇਥੇ ਹੋਰ ਕੋਈ ਮਹੱਤਵਪੂਰਨ ਘਟਨਾ ਨਾ ਹੋਈ। ਉਨ੍ਹਾਂ ਦੀ ਇਹ ਯਾਤਰਾ ਕੋਈ 1515 ਵਿਚ ਮੁਕ ਗਈ ਜਦੋਂ ਕਿ ਉਹ ਪੁਰੀ ਪਰਤ ਆਏ।

ਚੈਤੱਨਿਆ ਦੇ ਕੁਝ ਇਕ ਜੀਵਨੀ ਲੇਖਕਾਂ ਅਨੁਸਾਰ ਉੜੀਸਾ ਦੇ ਸਮਰਾਟ ਪ੍ਰਤਾਪਰੁਦਰ ਦੀ ਭੇਟ ਰਸਮੀ ਰੂਪ ਵਿਚ ਚੈਤੱਨਿਆ ਦੇ ਵ੍ਰਿੰਦਾਵਨ ਮੁੜਨ ਤੋਂ ਪਿਛੋਂ ਹੋਈ। ਕਿਹਾ ਜਾਂਦਾ ਹੈ ਕਿ ਇਸ ਭੇਟ ਤੋਂ ਪਹਿਲਾਂ ਚੈਤੱਨਿਆ ਸਮਰਾਟ ਨੂੰ ਮਿਲਣ ਦੇ ਕੋਈ ਇੱਛਕ ਨਹੀਂ ਸਨ ਕਿਉਂਕਿ ਉਹ ਉਸ ਨੂੰ ਇਕ ਸੰਸਾਰੀ ਪੂੰਜੀਪਤੀ ਸਮਝਦੇ ਸਨ। ਪਰ ਬਹੁਤ ਹੀ ਆਦਰ ਅਤੇ ਅਧੀਨਗੀ ਦਿਖਾਉਣ ਕਰਕੇ ਚੈਤੱਨਿਆ ਨੂੰ ਸਮਰਾਟ ਉਤੇ ਦਇਆ ਆ ਗਈ। ਪ੍ਰਤਾਪਰੁਦਰ ਦੀ ਭੇਟ ਬੰਗਾਲ ਵੈਸ਼ਨਵ ਮੱਤ ਦੇ ਇਤਿਹਾਸ ਅਤੇ ਚੈਤੱਨਿਆ ਦੇ ਜੀਵਨ ਦੀ ਇਕ ਬਹੁਤ ਹੀ ਮਹੱਤਵਪੂਰਨ ਘਟਨਾ ਆਖੀ ਜਾ ਸਕਦੀ ਹੈ।

ਵ੍ਰਿੰਦਾਵਨ ਦੀ ਯਾਤਰਾ ਮੁਕਾ ਕੇ ਜਦੋਂ ਚੈਤੱਨਿਆ ਪੁਰੀ ਮੁੜੇ ਉਨ੍ਹਾਂ ਦੀ ਆਯੂ 35 ਵਰ੍ਹਿਆਂ ਦੀ ਸੀ। ਹੁਣ ਤਕ ਉਨ੍ਹਾਂ ਦੇ ਸੰਨਿਆਸੀ ਜੀਵਨ ਦੇ ਛੇ ਸਾਲ ਭਾਰਤ ਦੇ ਵੱਖ ਵੱਖ ਭਾਗਾਂ ਦਾ ਰਟਨ ਕਰਦਿਆਂ ਗੁਜ਼ਰ ਚੁਕੇ ਸਨ। ਪਰ ਪਿਛੋਂ ਉਹ ਕਦੇ ਵੀ ਪੁਰੀ ਤੋਂ ਬਾਹਰ ਨਾ ਗਏ। ਬੰਗਾਲੀ ਵੈਸ਼ਨਵਾਂ ਨਾਲ ਉਨ੍ਹਾਂ ਦਾ ਸੰਬੰਧ ਉਨ੍ਹਾਂ ਦੇ ਚੇਲਿਆਂ ਦੀਆਂ ਪੁਰੀ ਦੀਆਂ ਵਾਰਸ਼ਿਕ ਯਾਤਰਾਵਾਂ ਰਾਹੀਂ ਬਣਿਆ ਰਿਹਾ ਜਿਨ੍ਹਾਂ ਦਾ ਪ੍ਰਬੰਧ ਸ਼ਿਵਨੰਦ ਸੇਨ ਦੀ ਸਰਪ੍ਰਸਤੀ ਹੇਠ ਹੋਇਆ ਕਰਦਾ ਸੀ।

## ਪੁਰੀ ਦਾ ਅੰਤਮ ਨਿਵਾਸ

ਸੰਨ 1515 ਤੋਂ ਪੂਰੇ 18 ਸਾਲ ਭਾਵ 1533 ਤਕ ਚੈਤੱਨਿਆ ਪੁਰੀ ਵਿਚ ਰਹੇ। 1533 ਦਾ ਸਾਲ ਹੀ ਆਪ ਦੇ ਜੋਤੀ ਜੋਤ ਸਮਾਉਣ ਦਾ ਸਾਲ ਹੈ।

ਪੁਰੀ ਵਿਚ ਚੈਤੱਨਿਆ ਦਾ ਨਿਵਾਸ ਕਾਸ਼ੀਵਰ ਮਿਸਰ ਦੇ ਆਸ਼ਰਮ ਵਿਚ ਹੁੰਦਾ ਸੀ। ਇਸ ਦਾ ਜ਼ਿਕਰ ਜੈਨੰਦ ਅਤੇ ਕਵੀ ਕਰਨਪੁਰ ਦੇ ਗ੍ਰੰਥਾਂ ਵਿਚ ਆਉਂਦਾ ਹੈ।

ਜਿਸ ਤਰ੍ਹਾਂ ਪਹਿਲਾਂ ਦਸਿਆ ਗਿਆ ਹੈ ਉਨ੍ਹਾਂ ਦੇ ਬੰਗਾਲੀ ਭਗਤ ਹਰ ਸਾਲ ਰੱਥ ਯਾਤਰਾ ਵੇਲੇ ਪੁਰੀ ਵਿਚ ਚੈਤੱਨਿਆ ਦੇ ਦਰਸ਼ਨਾਂ ਲਈ ਆਇਆ ਕਰਦੇ ਸਨ। ਭਾਰੀ ਗਿਣਤੀ ਵਿਚ ਬੰਗਾਲੀਆਂ ਦੀ ਇਹ ਵਾਰਸ਼ਿਕ ਯਾਤਰਾ ਚੈਤੱਨਿਆ ਪ੍ਰਭੂ ਅਤੇ ਬੰਗਾਲ ਵਿਚ ਚਲ ਰਹੀ ਵੈਸ਼ਨਲ ਲਹਿਰ ਵਿਚਕਾਰ ਇਕ ਸਜੀਵ ਨਾਤਾ ਬਣੀ ਰਹੀ। ਬੰਗਾਲ ਤੋਂ ਬਿਨਾਂ ਹੋਰ ਥਾਵਾਂ ਤੋਂ ਵੀ ਆਪ ਦੇ ਬਹੁਤ ਸਾਰੇ ਸ਼ਰਧਾਲੂ, ਸ਼ਿਸ਼ ਅਤੇ ਪ੍ਰਸੰਸਕ ਪੁਰੀ ਵਿਚ ਉਨ੍ਹਾਂ ਦੇ 18 ਸਾਲਾ ਨਿਵਾਸ ਦੇ ਦੌਰਾਨ ਸਮੇਂ ਸਮੇਂ ਉਨ੍ਹਾਂ ਦੇ ਦਰਸ਼ਨਾਂ ਲਈ ਆਉਂਦੇ ਰਹਿੰਦੇ।

ਉਸ ਵਕਤ ਤੋਂ ਹੀ ਜਗਨਨਾਥ ਦੀ ਰੱਥ ਯਾਤਰਾ ਦਾ ਜਲੂਸ ਚੈਤੱਨਿਆ ਵਲੋਂ ਜਾਰੀ ਕੀਤੇ ਇਕ ਵਿਸ਼ੇਸ਼ ਵਾਧੇ ਦਾ ਧਾਰਣੀ ਰਿਹਾ। ਇਹ ਵਾਧਾ ਸੀ ਜਲੂਸ ਵਿਚ ਜਗਨਨਾਥ ਦੀ ਮੂਰਤੀ ਦੇ ਦੁਆਲੇ ਉਨ੍ਹਾਂ ਦੇ ਸ਼ਿਸ਼ਾਂ ਅਤੇ ਸ਼ਰਧਾਲੂਆਂ ਦਾ ਕੀਰਤਨ ਕਰਦਿਆਂ ਬਜ਼ਾਰ ਬਜ਼ਾਰ ਵਿਚ ਘੁੰਮਣਾ। ਚੈਤੱਨਿਆ ਜਿੰਨਾ ਚਿਰ ਪੁਰੀ ਰਹੇ ਇਹ ਕੀਰਤਨੀ ਜੱਥਾ ਪ੍ਰਸਿਧ ਰੱਥ-ਯਾਤਰਾ ਦਾ ਇਕ ਅਨਿਖੜ ਅੰਗ ਬਣਿਆ ਰਿਹਾ।

ਪੁਰੀ ਵਿਚ ਚੈਤੱਨਿਆ ਦੇ ਅੰਤਮ ਨਿਵਾਸ ਦੇ ਦਿਨਾਂ ਵਿਚ ਅਦਵੈਤ ਅਚਾਰੀਆ ਅਤੇ ਨਿਤਿਆਨੰਦ ਤੋਂ ਬਿਨਾਂ ਹੋਰ ਵੀ ਬਹੁਤ ਸਾਰੇ ਉਨ੍ਹਾਂ ਦੇ ਚੇਲੇ ਭਿੰਨ ਭਿੰਨ ਸਮੇਂ ਉਨ੍ਹਾਂ ਨੂੰ ਮਿਲਣ ਆਉਂਦੇ ਰਹੇ ਅਤੇ ਕੁਝ ਉਨ੍ਹਾਂ ਦੇ ਕੋਲ ਹੀ ਟਿਕ ਜਾਂਦੇ ਰਹੇ।

ਚੈਤੱਨਿਆ ਦਾ ਇਕ ਹੋਰ ਵੱਡਾ ਚੇਲਾ ਰਘੂਨਾਥ ਦਾਸ ਪੁਰੀ ਆਇਆ ਅਤੇ ਸੰਨਿਆਸ ਧਾਰਨ ਕਰਕੇ ਉਨ੍ਹਾਂ ਦੇ ਕੋਲ ਹੀ ਰਹਿਣ ਲਗਾ। ਚੈਤੱਨਿਆ ਦੇ ਸੁਰਗਵਾਸ ਹੋਣ ਤਕ ਉਹ ਪੁਰੀ ਵਿਚ ਹੀ ਰਿਹਾ ਅਤੇ ਪਿਛੋਂ ਵ੍ਰਿੰਦਾਵਨ ਚਲਾ ਗਿਆ। ਉਸ ਦੇ ਕਾਰਣ ਹੀ ਪੁਰੀ ਵਿਚ ਚੈਤੱਨਿਆ ਦੇ ਅਖ਼ੀਰਲੇ ਸਾਲਾਂ ਦੇ ਹਾਲ ਦਾ ਸਾਨੂੰ ਸਜੀਵ ਵਰਣਨ ਪ੍ਰਾਪਤ ਹੋ ਸਕਿਆ ਹੈ। ਰੂਪਾ ਗੋਸੁਆਮੀ, ਰਘੂਨਾਥ ਦਾਸ ਅਤੇ ਰਘੂਨਾਥ ਭੱਟ ਬਾਰੇ ਵਧੇਰੇ ਵਰਣਨ ਵ੍ਰਿੰਦਾਵਨ ਦੇ ਛੇ ਗੋਸੁਆਮੀਆਂ ਵਾਲੇ ਕਾਂਡ ਵਿਚ ਕੀਤਾ ਜਾ ਰਿਹਾ ਹੈ।

ਚੈਤੱਨਿਆ ਦਾ ਚੇਲਾ ਰਘੂਨਾਥ ਭੱਟ ਪਹਿਲਾਂ ਆਪਣੇ ਗੁਰੂ ਨੂੰ ਮਿਲਣ ਲਈ ਪੁਰੀ ਆਇਆ ਅਤੇ ਅੱਠ ਮਹੀਨੇ ਉਥੇ ਰਿਹਾ। ਫਿਰ ਚੈਤੱਨਿਆ ਦੇ ਕਹਿਣ ਉਤੇ ਉਹ ਘਰ ਪਰਤ ਆਇਆ ਅਤੇ ਆਪਣੇ ਮਾਤਾ ਪਿਤਾ ਦੀ ਮ੍ਰਿਤੂ ਪਿਛੋਂ ਫਿਰ ਪੁਰੀ ਚਲਾ ਗਿਆ। ਇਸ ਵਾਰ ਵੀ ਉਹ ਕੋਈ ਦਸ ਮਹੀਨੇ ਉਥੇ ਰਿਹਾ ਅਤੇ ਫਿਰ ਚੈਤੱਨਿਆ ਦੇ ਕਹਿਣ ਤੇ ਵ੍ਰਿੰਦਾਵਨ ਚਲਾ ਗਿਆ।

ਪੁਰੀ ਵਿਚ ਚੈਤੱਨਿਆ ਦੇ ਅਖ਼ੀਰਲੇ 18 ਸਾਲਾਂ ਦੇ ਨਿਵਾਸ ਵਿਚ ਉਨ੍ਹਾਂ ਦੇ ਜੀਵਨ ਵਿਚ ਬਾਹਰ ਮੁਖੀ ਘਟਨਾਵਾਂ ਕੋਈ ਬਹੁਤੀਆਂ ਨਹੀਂ ਵਾਪਰੀਆਂ। ਉਨ੍ਹਾਂ ਦੇ ਇਹ ਆਖ਼ਰੀ ਸਾਲ ਵਧੇਰੇ ਕਰਕੇ ਪੂਜਾ ਪਾਠ, ਭਗਵਾਨ ਜਗਨਨਾਥ ਦੀ ਭਗਤੀ ਅਤੇ ਧਾਰਮਕ ਵਿਸਮਾਦ ਵਿਚ ਹੀ ਬੀਤੇ। ਪਰ ਸਾਧਾਰਣ ਦ੍ਰਿਸ਼ਟੀ ਤੋਂ ਉਨ੍ਹਾਂ ਦੇ ਜੀਵਨ ਦਾ ਇਹ ਭਾਗ ਮਹੱਤਵਪੂਰਨ ਕਿਹਾ ਜਾ ਸਕਦਾ ਹੈ।

ਕਈ ਸਾਲ ਤਕ ਚੈਤੱਨਿਆ ਦੇ ਪੁਰੀ ਵਿਚ ਨਿਰੰਤਰ ਨਿਵਾਸ ਦਾ ਉੜੀਸਾ ਵਿਚ ਵੈਸ਼ਨਵ ਮੱਤ ਅਤੇ ਲਹਿਰ ਉਤੇ ਡੂੰਘਾ ਅਸਰ ਪਿਆ। ਜਿਵੇਂ ਪਹਿਲਾਂ ਦਸਿਆ ਜਾ ਚੁਕਾ ਹੈ ਸਮਰਾਟ ਪ੍ਰਤਾਪਰੁਦਰ ਉਨ੍ਹਾਂ ਦੇ ਭਾਰੀ ਪ੍ਰੀਤਵਾਨ ਬਣ ਗਏ ਅਤੇ ਕਦੀ ਕਦੀ ਉਨ੍ਹਾਂ ਦੇ ਦਰਸ਼ਨਾਂ ਲਈ ਜਾਂਦੇ ਰਹੇ। ਕਈਆਂ ਦਾ ਵਿਚਾਰ ਹੈ ਕਿ ਪ੍ਰਤਾਪਰੁਦਰ ਸਮਰਾਟ ਚੈਤੱਨਿਆ ਦਾ ਚੇਲਾ ਬਣ ਗਿਆ, ਪਰ ਇਤਿਹਾਸਕ ਤੌਰ ਤੇ ਇਸ ਦਾ ਕੋਈ ਪਰਮਾਣ ਨਹੀਂ ਮਿਲਦਾ। ਪਰ ਸਮਰਾਟ ਦੀ ਚੈਤੱਨਿਆ ਪ੍ਰਤੀ ਅਧੀਨਗੀ ਨੇ ਉੜੀਸਾ ਵਿਚ ਵੈਸ਼ਨਵ ਲਹਿਰ

ਦੇ ਵਿਕਾਸ ਉਤੇ ਵੀ ਸਿਧਾ ਨਹੀਂ ਤਾਂ ਅਸਿੱਧਾ ਪ੍ਰਭਾਵ ਜ਼ਰੂਰ ਪਾਇਆ ਹੋਣਾ ਹੈ। ਪ੍ਰਤਾਪਰੁਦਰ ਵਲੋਂ ਚੈਤੱਨਿਆ ਦੇ ਆਦਰ ਮਾਣ ਦਾ ਸਮਰਾਟ ਦੀ ਪਰਜਾ ਦੀਆਂ ਨਜ਼ਰਾਂ ਵਿਚ ਚੈਤੱਨਿਆ ਦਾ ਮਾਣ ਉੱਚਾ ਕਰਨ ਵਿਚ ਸਹਾਈ ਹੋਣਾ ਕੁਦਰਤੀ ਸੀ।

# 2. ਉੜੀਸਾ ਵਿਚ ਚੈਤੱਨਿਆ ਅਤੇ ਵੈਸ਼ਨਵ ਮੱਤ

ਚੈਤੱਨਿਆ ਵਲੋਂ ਚਲਾਏ ਵੈਸ਼ਨਵ ਮੱਤ ਦੇ ਪ੍ਰਚਾਰ ਦੇ ਤਿੰਨ ਮੁੱਖ ਕੇਂਦਰ ਹਨ। ਨਵਦਵੀਪ, ਬੰਗਾਲ ਵਿਚ, ਪੁਰੀ, ਉੜੀਸਾ ਵਿਚ ਅਤੇ ਵ੍ਰਿੰਦਾਵਨ, ਉੱਤਰ ਪਰਦੇਸ਼ ਵਿਚ।

ਇਨ੍ਹਾਂ ਵਿਚੋਂ ਉੜੀਸਾ ਦਾ ਚੇਤੱਨਿਆ ਸੰਪ੍ਰਦਾ ਦੇ ਇਤਿਹਾਸ ਵਿਚ ਇਕ ਮਹੱਤਵਪੂਰਣ ਸਥਾਨ ਹੈ। ਡਾ: ਬਿਮਨ ਬਿਹਾਰੀ ਮੌਜੁਮਦਾਰ ਦੇ ਕਥਨ ਅਨੁਸਾਰ ਚੈਤੱਨਿਆ ਦੇ 490 ਸੰਗੀਆਂ ਵਿਚੋਂ ਕੋਈ 60 ਗ਼ੈਰ-ਬੰਗਾਲੀ ਸਨ ਅਤੇ ਉਨ੍ਹਾਂ ਵਿਚ 44 ਉੜੀਸਾ ਪ੍ਰਾਂਤ ਦੇ ਜਾਏ ਸਨ। ਇਹ ਹੋਣਾ ਸੁਭਾਵਿਕ ਵੀ ਸੀ ਕਿਉਂਕਿ ਚੈਤੱਨਿਆ ਕਈ ਸਾਲ ਉੜੀਸਾ ਵਿਚ ਰਹੇ ਸਨ।

ਉੜੀਸਾ ਵਿਚ ਵੈਸ਼ਨਵ ਮੱਤ ਦੇ ਇਤਿਹਾਸ ਵਿਚ ਚੈਤੱਨਿਆ ਦੇ ਸਥਾਨ ਅਤੇ ਕਰਤੱਵ ਦਾ ਅਧਿਐਨ ਕਰਨ ਵੇਲੇ ਸਾਨੂੰ ਇਕ ਗੱਲ ਯਾਦ ਰੱਖਣੀ ਪਵੇਗੀ। ਉਹ ਇਹ ਕਿ ਪੁਰੀ ਵਿਚ ਚੈਤੱਨਿਆ ਦੇ ਆਉਣ ਤੋਂ ਪਹਿਲਾਂ ਵੀ ਉੜੀਸਾ ਵਿਚ ਵੈਸ਼ਨਵ ਮੱਤ ਮੌਜੂਦ ਸੀ। ਇਹ ਗੱਲ ਰੋਚਕਤਾ ਵਾਲੀ ਹੈ ਕਿ ਉੜੀਸਾ ਦੇ ਪੂਰਵ-ਚੈਤੱਨਿਆ ਵੈਸ਼ਨਵ ਮੱਤ ਦੀਆਂ ਦੋ ਸੰਪ੍ਰਦਾਵਾਂ ਸਨ। ਇਕ ਕ੍ਰਿਸ਼ਨ ਭਗਤੀ ਉਤੇ ਅਧਾਰਿਤ ਸ਼ੁਧ ਪ੍ਰੇਮਾ ਭਗਤੀ ਦੀ ਸੰਪ੍ਰਦਾ ਅਤੇ ਦੂਜੀ ਜਗਨਨਾਥ ਭਗਤੀ ਦੀ, ਜਿਸ ਨੂੰ ਕਿ ਬੁੱਧ ਦਾ ਰੂਪ ਮੰਨਿਆ ਜਾਂਦਾ ਸੀ। ਇਸ ਨੂੰ ਪ੍ਰੇਮ ਅਧਾਰਿਤ ਨਹੀਂ ਸਗੋਂ ਗਿਆਨ ਅਧਾਰਿਤ ਭਗਤੀ ਸੰਪ੍ਰਦਾ ਆਖਿਆ ਜਾ ਸਕਦਾ ਹੈ।

ਚੈਤੱਨਿਆ ਨੇ ਰਾਧਾ ਕ੍ਰਿਸ਼ਨ ਦੀ ਪ੍ਰੇਮਾ ਭਗਤੀ ਉਤੇ ਅਧਾਰਿਤ ਆਪਣੇ ਮੱਤ ਦਾ ਪ੍ਰਚਾਰ ਉੜੀਸਾ ਵਿਚ ਸ਼ੁਰੂ ਕੀਤਾ ਜਿਸ ਦੇ ਫਲਸਰੂਪ ਉਪਰੋਕਤ ਦੋਵੇਂ ਵੈਸ਼ਨਵ ਸੰਪ੍ਰਦਾਵਾਂ ਚੈਤੱਨਿਆ ਵਲੋਂ ਪ੍ਰਚਾਰੇ ਨਵ-ਵੈਸ਼ਨਵਵਾਦ ਦੀ ਮੁੱਖ ਧਾਰਾ ਵਿਚ ਸਮਾ ਗਈਆਂ। ਪਰ ਜਗਨਨਾਥ ਵਾਲੀ ਦੂਜੀ ਸੰਪ੍ਰਦਾ ਚੈਤੱਨਿਆ ਤੋਂ ਪਿਛੋਂ ਕੁਝ ਚਿਰ ਤਕ ਚਲਦੀ ਰਹੀ।

ਗੌਡੀਆ ਭਾਵ ਬੰਗਾਲ ਇਹ ਏਕੀਕਰਨ ਹੋ ਜਾਣ ਕਰਕੇ ਵੈਸ਼ਨਵਵਾਦ ਸ਼ਿਆਮਾਨੰਦ ਦੀ ਪ੍ਰੇਰਨਾ ਨਾਲ ਸੰਪੂਰਨ ਹੋਇਆ। ਵੈਸ਼ਨਵ ਭਗਤ ਸ਼ਿਆਮਾਨੰਦ, ਸ੍ਰੀਨਿਵਾਸ (ਚੇਲਾ ਜੀਵਾ ਗੋਸੁਆਮੀ) ਅਤੇ ਨਰੋਤਮ (ਚੇਲਾ ਲੋਕਨਾਥ ਗੋਸੁਆਮੀ) ਦਾ ਸਾਥੀ ਸੀ। ਚੈਤੱਨਿਆ ਵਲੋਂ ਚਲਾਏ ਗਏ ਨਵ-ਵੈਸ਼ਨਵਵਾਦ ਨੂੰ ਉੜੀਆ ਵਿਚ ਪਰਸਾਰਨ ਦਾ ਕੰਮ ਸ਼ਿਆਮਾਨੰਦ ਅਤੇ ਉਸਦੇ ਚੇਲੇ ਰਸਿਕਨੰਦ ਨੇ, ਜਿਹੜੇ ਦੋਵੇਂ ਉੜੀਸਾ ਦੇ ਨਾਗ੍ਰਿਕ ਸਨ, ਤੋੜ ਚਾੜ੍ਹਿਆ। ਵੈਸ਼ਨਵਵਾਦ ਨੂੰ ਜਾਂ ਜਿਸ ਨੂੰ ਵ੍ਰਿੰਦਾਵਨ ਦਾ ਪ੍ਰੇਮਾ ਭਗਤੀ ਦਾ ਸਿਧਾਂਤ ਕਿਹਾ ਜਾਂਦਾ ਹੈ, ਪ੍ਰਚਾਰਣ ਵਾਲੇ ਚੈਤੱਨਿਆ ਦੇ ਛੇ ਮਹਾਨ ਸ਼ਿਸ਼ ਸਨ ਜਿਨ੍ਹਾਂ ਨੂੰ ਵਧੇਰੇ ਕਰਕੇ ਵ੍ਰਿੰਦਾਵਨ ਦੇ ਉਘੇ ਛੇ ਗੋਸੁਆਮੀ ਆਖਿਆ ਜਾਂਦਾ ਹੈ। ਇਹ ਮੱਤ ਸ਼ਿਆਮਾਨੰਦ ਅਤੇ ਰਸਿਕਨੰਦ ਦੇ ਜਤਨਾਂ ਨਾਲ 16ਵੀਂ ਸਦੀ ਦੇ ਅੰਤਲੇ ਅਤੇ 17ਵੀਂ ਸਦੀ ਦੇ ਮੁੱਢਲੇ ਭਾਗ ਵਿਚ ਉੜੀਸਾ ਦੇ ਲੋਕਾਂ ਦਾ ਪ੍ਰਧਾਨ ਧਰਮ ਬਣ ਗਿਆ। ਚੈਤੱਨਿਆ ਵਲੋਂ ਪੁਰੀ ਵਿਚ ਸ਼ੁਰੂ ਕੀਤੀ ਗਈ ਲਹਿਰ ਦਾ ਇਹ ਸਿਖਰ ਸੀ।

ਹੁਣ ਅਸੀਂ ਉੜੀਸਾ ਵਿਚ ਵੈਸ਼ਨਵ ਮੱਤ ਦੇ ਪਹਿਲੇ ਪੜਾ ਬਾਰੇ ਦਸਦੇ ਹਾਂ। ਉੜੀਸਾ ਵਿਚ ਪੂਰਵ-ਚੈਤੱਨਿਆ ਵੈਸ਼ਨਵ ਮੱਤ ਦੇ ਕਈ ਪ੍ਰਮਾਣ ਮਿਲਦੇ ਹਨ। ਉਸ ਵੇਲੇ ਉਥੇ ਕ੍ਰਿਸ਼ਨ ਭਗਤੀ ਪ੍ਰਚਲਿਤ ਸੀ ਇਸ ਦੀ ਪੁਸ਼ਟੀ ਰੈਮੁਨਾ ਵਿਚ ਸਥਿਤ ਗੋਪੀਨਾਥ ਮੰਦਰ ਤੋਂ ਹੋ ਜਾਂਦੀ ਹੈ। ਇਹ ਮੰਦਰ ਕ੍ਰਿਸ਼ਨ ਉਪਾਸ਼ਨਾ ਦਾ ਇਕ ਮੁੱਖ ਕੇਂਦਰ ਹੁੰਦਾ ਸੀ। ਇਥੇ ਗੋਪੀਆਂ ਦੇ ਕਾਨ੍ਹ (ਕ੍ਰਿਸ਼ਨ) ਦੀ ਮੂਰਤੀ ਦੇ ਦਰਸ਼ਨ ਕਰਕੇ ਮਾਧਵੇਂਦ੍ਰ ਪੁਰੀ ਕਿਸੇ ਅਗੰਮੀ ਵਿਸਮਾਦ ਵਿਚ ਆ ਗਏ।

ਸਮਰਾਟ ਪ੍ਰਤਾਪਰੁਦਰ ਦੇ ਪਿਤਾ ਸਮਰਾਟ ਪ੍ਰਸ਼ੋਤਮਦੇਵ ਨੂੰ ਕੁਝ ਸਲੋਕ ਲਿਖਣ ਦਾ ਮਾਣ ਪ੍ਰਾਪਤ ਹੈ। ਰੂਪਾ ਗੋਸੁਆਮੀ ਨੇ ਉਨ੍ਹਾਂ ਵਿਚੋਂ ਛੇ ਸਲੋਕ ਆਪਣੇ-ਸੰਗ੍ਰਹਿ "ਪਦਾਵਲੀ" ਵਿਚ ਅੰਕਤ ਕੀਤੇ ਹਨ। ਸਮਰਾਟ ਪ੍ਰਸ਼ੋਤਮਦੇਵ ਰਚਿਤ ਸਲੋਕਾਂ ਵਿਚ ਗੋਪੀਆਂ ਨਾਲ ਕ੍ਰਿਸ਼ਨ ਦੀ ਲੀਲ੍ਹਾ ਅਤੇ ਕਲੋਲਾਂ ਦਾ ਸਪਸ਼ਟ ਵਰਣਨ ਮਿਲਦਾ ਹੈ। ਕ੍ਰਿਸ਼ਨਦਾਸ ਕਵੀਰਾਜ ਰਚਿਤ ਚੈਤੱਨਿਆ ਦੀ ਪ੍ਰਸਿਧ ਜੀਵਨੀ "ਚੈਤੱਨਿਆ" ਤੋਂ ਪਤਾ ਲਗਦਾ ਹੈ ਕਿ ਰਾਇ ਰਾਮਾਨੰਦ ਨੂੰ ਚੈਤੱਨਿਆ ਦੇ ਸੰਪ੍ਰਕ ਵਿਚ ਆਉਣ ਤੋਂ ਪਹਿਲਾਂ ਹੀ ਵੈਸ਼ਨਵ ਪ੍ਰੇਮਾ ਭਗਤੀ ਦਾ ਅਨੁਭਵ ਹੋ ਚੁਕਾ ਹੋਇਆ ਸੀ। ਇਹ ਵੀ ਕਿਆਸ ਕੀਤਾ ਜਾਂਦਾ ਹੈ ਕਿ "ਜਗਨਨਾਥ ਬਾਲਾ ਨਾਟਕ" ਦੀ ਰਚਨਾ ਰਾਇ ਰਾਮਾਨੰਦ ਨੇ

ਚੈਤੱਨਿਆ ਦੀ ਜਾਣ ਪਛਾਣ ਤੋਂ ਪਹਿਲਾਂ ਕੀਤੀ ਕਿਉਂਕਿ ਉਸ ਨਾਟਕ ਵਿਚ ਉਸ ਨੇ ਚੈਤੱਨਿਆ ਦਾ ਕਿਤੇ ਵਰਣਨ ਨਹੀਂ ਕੀਤਾ। ਇਸ ਨਾਟਕ ਵਿਚ ਰਾਮਾਨੰਦ ਨੇ ਰਾਧਾ ਦੇ ਭਿੰਨ ਭਿੰਨ ਹਾਵਾਂ ਭਾਵਾਂ ਅਤੇ ਭਗਵਾਨ ਕ੍ਰਿਸ਼ਨ ਪ੍ਰਤੀ ਪ੍ਰੇਮ ਰਸ ਲੀਨ ਭਗਤੀ ਦਾ ਵੀ ਬੜਾ ਸੁਚੱਜਾ ਪ੍ਰਗਟਾ ਕੀਤਾ ਹੈ।

ਦਸਿਆ ਜਾਂਦਾ ਹੈ ਕਿ ਰਾਇ ਰਾਮਾਨੰਦ ਨੇ ਚੈਤੱਨਿਆ ਦੇ ਹਜ਼ੂਰ ਆਪਣਾ ਇਕ ਪ੍ਰਸਿਧ ਪਦ ਗਾਇਆ ਜਿਸ ਦੇ ਆਰੰਭਕ ਬੋਲ ਹਨ, "ਪਾਹੀਲਾਹੀ ਰਾਗਾ ਨੈਨ ਭੰਗ ਭੇਲਾ"। ਇਸ ਪਦ ਦੀ ਰਚਨਾ ਰਾਮਾਨੰਦ ਦੀ ਆਪਣੀ ਹੈ ਇਸ ਦਾ ਪਤਾ ਕਵੀ ਕਰਨਪੁਰ ਦੇ ਮਹਾਂਕਾਵਿ ਅਤੇ ਕ੍ਰਿਸ਼ਨਦਾਸ ਕਵੀਰਾਜ ਦੀ ਰਚਨਾ "ਚੈਤੱਨਿਆ ਚਰਿਤਾਮ੍ਰਿਤ" ਤੋਂ ਲਗ ਜਾਂਦਾ ਹੈ। ਰਾਇ ਰਾਮਾਨੰਦ ਰਚਿਤ ਬ੍ਰਿਜਾਵਲੀ ਭਾਸ਼ਾ ਦੇ ਪਦ ਦਸਦੇ ਹਨ ਕਿ ਉਸ ਨੂੰ ਵਿਦਿਆਪਤੀ ਦੀਆਂ ਪਦਾਵਲੀਆਂ ਦੀ ਜਾਣਕਾਰੀ ਵੀ ਪ੍ਰਾਪਤ ਸੀ।

ਇਨ੍ਹਾਂ ਸਾਰੇ ਸਾਹਿੱਤਕ ਅਤੇ ਹੋਰ ਪਰਮਾਣਾਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਕ੍ਰਿਸ਼ਨ ਰਾਧਾ ਭਗਤੀਭਾਵ ਉਤੇ ਅਧਾਰਿਤ ਵੈਸ਼ਨਵਵਾਦ ਦਾ ਇਕ ਰੁਝਾਨ ਚੈਤੱਨਿਆ ਦੇ ਆਰਾਮ ਤੋਂ ਪਹਿਲਾਂ ਵੀ ਉੜੀਸਾ ਵਿਚ ਮੌਜੂਦ ਸੀ।

ਇਸ ਸੰਬੰਧ ਵਿਚ ਇਹ ਗੱਲ ਵੀ ਧਿਆਨ ਵਿਚ ਰਹਿਣੀ ਉਚਿਤ ਹੈ ਕਿ ਬੁੱਧ ਮੱਤ ਉੜੀਸਾ ਵਿਚ ਪਹਿਲਾਂ ਪ੍ਰਫੁਲਤ ਹੋ ਚੁਕਾ ਸੀ। ਪਿਛੋਂ ਬੁੱਧ ਮੱਤ ਦੇ ਪਤਨ ਵੇਲੇ ਬਹੁਤ ਸਾਰੇ ਉੜੀਸਾ ਬੋਧੀ ਮੁੜ ਸਨਾਤਨ ਹਿੰਦੂ ਧਰਮ ਵਿਚ ਆ ਰਲੇ। ਪਰ ਹਿੰਦੂ ਧਰਮ ਦੀ ਮੁਖ ਧਾਰਾ ਵਿਚ ਮੁੜ ਮਿਲ ਜਾਣ ਦੇ ਬਾਵਜੂਦ ਕੁਝ ਇਕ ਬੋਧੀ ਝੁਕਾ ਅਤੇ ਰੁਚੀਆਂ ਉਨ੍ਹਾਂ ਵਿਚ ਕਾਇਮ ਰਹੀਆਂ। ਉਹ ਜਗਨਨਾਥ ਨੂੰ ਬੁੱਧ ਤੋਂ ਕੋਈ ਦੂਸਰਾ ਨਹੀਂ ਸੀ ਸਮਝਦੇ ਅਤੇ ਇਸੇ ਖਿਆਲ ਨਾਲ ਉਨ੍ਹਾਂ ਨੇ ਜਗਨਨਾਥ ਦੀ ਭਗਤੀ ਸ਼ੁਰੂ ਕਰ ਦਿਤੀ। ਉਨ੍ਹਾਂ ਦਾ ਵਿਸ਼ਵਾਸ ਸੀ ਕਿ "ਦੁਸ਼ਟ ਸ਼ਕਤੀਆਂ ਦੇ ਵਿਨਾਸ਼" ਲਈ ਬੁੱਧ ਦਾ ਸਰੂਪ ਅਤੇ ਜਗਨਨਾਥ ਦਾ ਨਾਂ ਧਾਰ ਕੇ ਸ੍ਰੀ ਕ੍ਰਿਸ਼ਨ ਹੀ ਸੰਸਾਰ ਵਿਚ ਵਿਚਰ ਰਹੇ ਹਨ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਅ ਸਾਨੂੰ ਜਗਨਨਾਥ ਦੇ ਗ੍ਰੰਥ "ਦਾਰੂਵਗ੍ਰਾਮ" ਅਤੇ ਅਚੁਤ ਦੇ ਗ੍ਰੰਥ "ਸੁਨ ਸਮਾਹਿਤਾ" ਵਿਚ ਮਿਲਦਾ ਹੈ। ਇਹ ਦੋਵੇਂ ਗ੍ਰੰਥ ਉੜੀਸਾ ਵਿਚ ਇਸ ਵਿਚਾਰ ਨੂੰ ਫੈਲਾਉਣ ਵਾਲੇ ਜ਼ੋਰਦਾਰ ਸਾਧਨ ਮੰਨੇ ਜਾਂਦੇ ਹਨ।

ਸਮਾਨ ਵਿਚਾਰਾਂ ਵਾਲੇ ਉੜੀਆ ਵੈਸ਼ਨਵਾਂ ਦੀਆਂ ਭਿੰਨ ਭਿੰਨ ਰਚਨਾਵਾਂ ਵਿਚੋਂ ਉਨ੍ਹਾਂ ਦੀ ਭਗਤੀ ਦੀ ਵਿਸ਼ੇਸ਼ ਵਿਧੀ ਨੂੰ ਸਮਝਿਆ ਜਾ ਸਕਦਾ ਹੈ। ਉਹ ਨਿਰਾਕਾਰ ਬ੍ਰਹਮ ਦੀ ਉਪਾਸ਼ਨਾ ਬੋਧੀ ਯੰਤ੍ਰ ਅਤੇ ਰਾਧਾ ਕ੍ਰਿਸ਼ਨ ਮੰਤ੍ਰ ਨਾਲ ਕਰਿਆ ਕਰਦੇ ਸਨ। ਅਤੇ ਪਿਛੋਂ 32 ਮੰਤ੍ਰਾਂ ਦਾ ਜਾਪ ਵੀ। ਇਸ ਮੱਤ ਦਾ ਪ੍ਰਚਾਰ ਜਗਨਨਾਥ ਦਾਸ ਰਚਿਤ "ਰਸ ਕਰੀੜਾ" ਵਲਰਾਮ ਦਾਸ ਰਚਿਤ "ਵਾਤ ਅਵਿਕਾਸ਼" ਅਤੇ "ਵਿਰਾਟ ਗੀਤਾ", "ਸ਼ਿਵ ਸਵਰ ਉਦੇ" ਅਤੇ ਅਚੁਤ ਰਚਿਤ "ਅੰਕੜਾ ਸਮਹਿਤਾ" ਅਤੇ "ਸੁਨ ਸਮਹਿਤਾ" ਗ੍ਰੰਥਾਂ ਵਿਚ ਕੀਤਾ ਗਿਆ ਹੈ।

ਇਹ ਵੀ ਪਤਾ ਲੱਗਾ ਹੈ ਕਿ ਚੈਤੱਨਿਆ ਜਗਨਨਾਥ ਦਾਸ ਵਲੋਂ ਸ੍ਰੀਮਦ ਭਾਗਵਤ ਦਾ ਪਾਠ ਸੁਣ ਕੇ ਬਹੁਤ ਖ਼ੁਸ਼ ਹੋਇਆ ਕਰਦੇ ਸਨ। ਇਸ ਦਾ ਅਰਥ ਇਹ ਹੈ ਕਿ ਚੈਤੱਨਿਆ ਦੇ ਉੜੀਸਾ ਦੇ ਸ਼ਰਧਾਲੂਆਂ ਵਿਚ ਸ੍ਰੀਮਦ ਭਾਗਵਤ ਦਾ ਕਾਫ਼ੀ ਸਤਿਕਾਰ ਸੀ।

ਇਸ ਵਿਸ਼ੇਸ਼ ਸੰਪ੍ਰਦਾ ਭਾਵ ਪਹਿਲੇ ਬੋਧੀਆਂ ਵਿਚੋਂ ਬਣੇ ਵੈਸ਼ਨਵਾਂ ਵਿਚੋਂ ਪੰਜ ਬਹੁਤ ਉਘੇ ਹੋਏ ਅਤੇ ਉਹ ਚੈਤੱਨਿਆ ਦੇ "ਪੰਜ ਸਖਾ" ਜਾਂ "ਪੰਜ ਪਿਆਰੇ" ਅਖਵਾਏ। ਇਨ੍ਹਾਂ ਉੱਘੇ ਪੰਜ ਸਖਿਆਂ ਦੇ ਨਾਂ ਹਨ: ਜਗਨਨਾਥ ਦਾਸ, ਵਲਰਾਮ ਦਾਸ, ਅਚੁਤਯਾਨੰਦ, ਆਨੰਤ ਅਤੇ ਯਸ਼ਵੰਤ ਦਾਸ।

ਇਨ੍ਹਾਂ ਪੰਜਾਂ ਵਿਚੋਂ ਇਕ ਇਕ ਨੂੰ ਚੈਤੱਨਿਆ ਨਿੱਜੀ ਤੌਰ ਤੇ ਜਾਣਦੇ ਸਨ ਅਤੇ ਇਨ੍ਹਾਂ ਨੇ ਚੈਤੱਨਿਆ ਤੋਂ ਹੀ ਗੁਰ ਮੰਤ੍ਰ ਲਿਆ। ਇਹ ਸਾਰੇ ਉੜੀਆ ਭਾਸ਼ਾ ਵਿਚ ਗ੍ਰੰਥ ਰਚਣ ਕਰਕੇ ਪ੍ਰਸਿਧ ਹੋਏ। ਇਨ੍ਹਾਂ ਪੰਜ ਸਖਿਆਂ ਦੇ ਨਾਂ ਅਤੇ ਚੈਤੱਨਿਆ ਨਾਲ ਉਨ੍ਹਾਂ ਦੇ ਸੰਬੰਧਾਂ ਦਾ ਵਰਣਨ "ਚੁਰਾਸੀ ਅਗਨ" ਵਿਚ ਮਿਲਦਾ ਹੈ। ਇਹ ਗ੍ਰੰਥ ਪੰਜ ਸਖਿਆਂ ਵਿਚੋਂ ਇਕ ਸਖਾ ਯਸ਼ਵੰਤ ਦਾਸ ਦੇ ਇਕ ਮਹਾਨ ਸ਼ਿਸ਼ ਸੁਦਰਸ਼ਨ ਦਾਸ ਦਾ ਲਿਖਿਆ ਹੋਇਆ ਹੈ। ਇਹ ਗ੍ਰੰਥ ਹਾਲੀਂ ਤਕ ਪ੍ਰਕਾਸ਼ਤ ਨਹੀਂ ਹੋਇਆ। ਪਰ ਇਸ ਦੇ ਖਰੜੇ ਦਾ ਵਰਣਨ ਡਾ: ਬਿਮਨ ਵਿਹਾਰੀ ਮੋਜੁਮਦਾਰ ਨੇ "ਸ੍ਰੀ ਚੈਤੱਨਿਆ ਚਰਿੱਤਰ ਉਪਾਦਾਨ" ਨਾਮੀ ਆਪਣੇ ਖੋਜ ਪੱਤਰ ਵਿਚ ਕੀਤਾ ਹੈ।

ਪੰਚ ਸਖਿਆਂ ਵਿਚੋਂ ਇਕ ਸਖਾ ਅਚੁੱਤਿਆ ਨੰਦ ਨੇ ਵੀ ਆਪਣੇ ਗ੍ਰੰਥ

"ਸ਼ੁੱਨ ਸਮਹਿਤਾ" ਵਿਚ ਚੈਤੱਨਿਆ ਨਾਲ ਪੰਜ ਸਖਿਆਂ ਦੀ ਨਿਕਟਤਾ ਬਾਰੇ ਵਿਸਥਾਰ ਪੂਰਵਕ ਵਰਣਨ ਦਿਤਾ ਹੈ। ਲੇਖਕ ਨੇ ਇਹ ਵੀ ਲਿਖਿਆ ਹੈ ਕਿ ਚੈਤੱਨਿਆ ਦੇ ਕਹਿਣ ਉਤੇ ਸਨਾਤਨ ਨੇ ਅਚੁੱਤਿਆ ਨੰਦ ਨੂੰ ਗੁਰੂ ਮੰਤ੍ਰ ਦਿਤਾ। ਹੋ ਸਕਦਾ ਹੈ ਕਿ ਅਚੁੱਤਿਆ ਪਹਿਲਾਂ ਚੈਤੱਨਿਆ ਕੋਲ ਦੀਖਿਆ ਲੈਣ ਲਈ ਗਿਆ ਹੋਵੇ। ਈਸ਼ਵਰ ਦਾਸ ਦੀ ਲਿਖੀ ਹੋਈ ਅਣਪ੍ਰਕਾਸ਼ਤ ਉੜੀਆ ਰਚਨਾ "ਚੈਤੱਨਿਆ ਭਾਗਵਤ" ਅਨੁਸਾਰ ਅਚੁੱਤਿਆ ਨੰਦ ਨੂੰ ਭਗਵਾਨ ਜਗਨਨਾਥ ਦੀ ਮੂਰਤੀ ਨੇ ਆਪ ਆਦੇਸ਼ ਦਿਤਾ ਕਿ ਉਹ ਚੈਤੱਨਿਆ ਪਾਸੋਂ ਗੁਰ ਦੀਖਿਆ ਲਵੇ।

ਅਚੁੱਤਿਆ ਨੰਦ ਇਸ ਸੰਪ੍ਰਦਾ ਦਾ ਇਕ ਉੱਘਾ ਆਗੂ ਹੋਇਆ ਹੈ। ਉਸ ਨੇ ਗੋਪਾਲ ਮੱਠ ਦੀ ਸਥਾਪਨਾ ਕੀਤੀ। ਉੜੀਆ ਦੇ ਬਹੁਤ ਸਾਰੇ ਗੁੱਜਰ ਇਸ ਮੱਤ ਦੇ ਅਨੁਆਈ ਸਨ। ਅਚੁੱਤਿਆ ਨੰਦ ਵੀ ਇਸੇ ਕਬੀਲੇ ਵਿਚੋਂ ਸੀ। ਉਸ ਦਾ ਜਨਮ ਕਟਕ ਜ਼ਿਲਾ ਦੇ ਪਿੰਡ ਤ੍ਰੀਪੁਰ ਵਿਚ ਹੋਇਆ। ਉਹ ਦੇਸ਼ ਬੰਧੂ ਖੂੰਟੀਆਂ ਅਤੇ ਪਦਮਾਵਤੀ ਦਾ ਸਪੁੱਤਰ ਸੀ।

ਇਸ ਸੰਪ੍ਰਦਾ ਦੇ ਇਕ ਹੋਰ ਉੱਘੇ ਵਿਅਕਤੀ ਰਾਮਦਾਸ ਨੇ ਚੈਤੱਨਿਆ ਪਾਸੋਂ ਗੁਰੂ ਦੀਖਿਆ ਲਈ। ਚੈਤੱਨਿਆ ਸੰਨਿਆਸ ਲੈ ਕੇ ਜਦੋਂ ਕਟਕ ਜਾਂਦੇ ਹੋਏ ਜੈ ਪੁਰ ਥਾਣੀਂ ਲੰਘੇ ਤਾਂ ਵਲਰਾਮਦਾਸ ਦੀ ਉਨ੍ਹਾਂ ਨਾਲ ਭੇਟ ਹੋਈ। ਕਿਹਾ ਜਾਂਦਾ ਹੈ ਕਿ ਵਲਰਾਮਦਾਸ ਦਾ ਜਨਮ ਚੰਦਰਪੁਰ ਦਾ ਹੈ। ਉਸ ਦੇ ਪਿਤਾ ਸੋਮਨਾਥ ਮਹਾਂਪਾਤਰ ਉਤਕਲ ਸਮਰਾਟ ਦੇ ਇਕ ਦਰਬਾਰੀ ਸਨ। ਵਲਰਾਮਦਾਸ ਨੇ "ਜਗਮੋਹਨ ਰਮਾਇਣ" ਦੀ ਰਚਨਾ ਕਰਕੇ ਪ੍ਰਸਿੱਧੀ ਪ੍ਰਾਪਤ ਕੀਤੀ। ਕਿਹਾ ਜਾਂਦਾ ਹੈ ਕਿ ਉਸ ਨੇ ਸਾਰੀ ਉਮਰ ਚੈਤੱਨਿਆ ਦੇ ਚਰਨਾਂ ਵਿਚ ਰਹਿ ਕੇ ਉਨ੍ਹਾਂ ਦੀ ਸੇਵਾ ਕੀਤੀ।

ਪੰਜ ਸੰਖਿਆਂ ਵਿਚੋਂ ਜਗਨਨਾਥ ਦਾਸ ਲਗ ਭਗ ਚੈਤੱਨਿਆ ਦੀ ਉਮਰ ਦਾ ਹੀ ਸੀ। ਚੈਤੱਨਿਆਂ ਉਸ ਤੋਂ ਸ੍ਰੀ ਮੱਦ ਭਾਗਵਤ ਦਾ ਪਾਠ ਸੁਣ ਕੇ ਬਹੁਤ ਤ੍ਰਿਪਤ ਹੋਇਆ ਕਰਦੇ ਸਨ। ਚੈਤੱਨਿਆ ਪ੍ਰਭੂ ਨੇ ਆਪਣੇ ਸ਼ਿਸ਼ ਵਲਰਾਮ ਦਾਸ ਨੂੰ ਕਿਹਾ ਕਿ ਉਹ ਜਗਨਨਾਥ ਨੂੰ ਮੰਤ੍ਰ ਦੇਵੇ। ਇਕ ਗ੍ਰੰਥ ਵਿਚ ਆਉਂਦਾ ਹੈ ਕਿ ਜਗਨਨਾਥ ਚੈਤੱਨਿਆ ਦਾ ਮੂੰਹ ਹੱਥ ਧੁਆਇਆ ਕਰਦੇ ਸਨ ਤੇ ਹੋਰ ਵੀ ਸੇਵਾ ਕਰਿਆ ਕਰਦੇ ਸਨ।

ਉੜੀਸਾ ਦੇ ਵੈਸ਼ਨਵਾਂ ਵਿਚ ਜਗਨਨਾਥ ਦਾਸ ਨੂੰ ਇਕ ਮਾਣਯੋਗ ਭਗਤ ਦਾ ਸਥਾਨ ਪ੍ਰਾਪਤ ਹੈ। ਰਾਜ ਦੇ ਸਾਰੇ ਭਾਗਾਂ ਵਿਚ ਆਪ ਦੇ ਗ੍ਰੰਥ "ਭਾਗਵਤ" ਦਾ ਬਹੁਤ ਸਤਿਕਾਰ ਕੀਤਾ ਜਾਂਦਾ ਹੈ। ਉਸ ਨੂੰ ਪੁਰੀ ਵਿਚ ਸਵਾਮੀ ਮੱਠ ਸਥਾਪਨ ਕਰਨ ਦਾ ਮਾਣ ਵੀ ਪ੍ਰਾਪਤ ਹੈ। ਤ੍ਰਨੀ ਚੰਦਰ ਰਾਠ ਨੇ "ਉਤਕਲ ਸਾਹਿੱਤ ਕਾ ਇਤਿਹਾਸ" ਨਾਮੀ ਆਪਣੀ ਪੁਸਤਕ ਵਿਚ ਉੜੀਸਾ ਵਿਚ ਚੈਤੱਨਿਆ ਨਾਲ ਜਗਨਨਾਥ ਦਾਸ ਦਾ ਵੀ ਵੈਸ਼ਨਵ ਮੱਤ ਉਤੇ ਡੂੰਘੇ ਪ੍ਰਭਾਵ ਦਾ ਵਰਣਨ ਬੜੇ ਸਤਿਕਾਰ ਭਰੇ ਤਰੀਕੇ ਨਾਲ ਕੀਤਾ ਗਿਆ ਹੈ।

ਅਨੰਤ ਦਾਸ (ਮੁਹਤੀ) ਵੀ ਪੰਚ ਸਖਿਆਂ ਵਿਚ ਆਉਂਦਾ ਹੈ। ਕਿਹਾ ਜਾਂਦਾ ਹੈ ਕਿ ਕੋਨਾਰਕ ਦੇ ਸੂਰਜ ਦੇਵਤਾ ਨੇ ਉਸ ਨੂੰ ਸੁਪਨੇ ਵਿਚ ਆ ਕੇ ਕਿਹਾ ਕਿ ਉਹ ਚੇਤੱਨਿਆ ਪਾਸੋਂ ਗੁਰ ਮੰਤ੍ਰ ਲਵੇ। ਕੋਨਾਰਕ ਵਿਚ ਹੀ ਅਨੰਤ ਮੁਹੰਤੀ ਨੇ ਪਹਿਲੀ ਵੇਰ ਚੈਤੱਨਿਆ ਦੇ ਦਰਸ਼ਨ ਕੀਤੇ ਅਤੇ ਉਨ੍ਹਾਂ ਪਾਸੋਂ ਮਿਹਰ ਦੀ ਯਾਚਨਾ ਕੀਤੀ। ਚੈਤੱਨਿਆ ਨਿਤਿਆ ਨੰਦ ਨੂੰ ਕਿਹਾ ਕਿ ਉਹ ਗੁਰੂ ਦੀਖਿਆ ਦੇਵੇ ਅਤੇ ਇੰਜ ਅਨੰਤ ਨੇ ਵੈਸ਼ਨਵ ਮੱਤ ਵਿਚ ਪਰਵੇਸ਼ ਕਰ ਲਿਆ।

ਯਸ਼ਵੰਤ ਦਾਸ ਆਖਰੀ ਪੰਚ ਸਖਾ ਹੈ। ਉਸ ਨੂੰ ਚੈਤੱਨਿਆ ਨੇ ਆਪ ਗੁਰਮੰਤ੍ਰ ਦਿਤਾ। ਈਸ਼ਵਰ ਦਾਸ ਰਚਿਤ "ਚੈਤੱਨਿਆ ਭਾਗਵਤ" ਅਨੁਸਾਰ ਯਸ਼ਵੰਤ ਦਾਸ ਨੂੰ ਭਗਵਾਨ ਜਗਨਨਾਥ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਕਿਹਾ ਕਿ ਉਹ ਚੈਤੱਨਿਆ ਪ੍ਰਭੂ ਤੋਂ ਮੰਤ੍ਰ ਪ੍ਰਾਪਤ ਕਰੇ।

ਇਹ ਸਾਰੇ ਪੰਚ ਸਖਾ ਪਹਿਲਾਂ ਬੋਧੀ ਸਨ ਅਤੇ ਚੈਤੱਨਿਆ ਨੇ ਇਨ੍ਹਾਂ ਨੂੰ ਵੈਸ਼ਨਵ ਮੱਤ ਵਿਚ ਲਿਆਂਦਾ ਪਰ ਵੈਸ਼ਨਵ ਮੱਤ ਧਾਰਣ ਕਰ ਲੈਣ ਅਤੇ ਚੈਤੱਨਿਆ ਦੇ ਪ੍ਰਭਾਵ ਹੇਠ ਰਹਿਣ ਦੇ ਬਾਵਜੂਦ ਇਨ੍ਹਾਂ ਵਿਚ ਬੁਧ ਮੱਤ ਦੇ ਕੁਝ ਲੱਖਣ ਕਾਇਮ ਰਹੇ ਅਤੇ ਬ੍ਰਜਭੂਮੀ ਦਾ ਪ੍ਰੇਮ ਮਾਰਗ ਪੂਰੇ ਮਨ ਨਾਲ ਨਾ ਅਪਣਾ ਸਕੇ। ਇਨ੍ਹਾਂ ਦਾ ਸਿਧਾਂਤ ਗੋਡੀਆਂ ਵੈਸ਼ਨਵਵਾਦ ਤੋਂ ਭਿੰਨ ਸੀ, ਪਰ ਇਸ ਭਿੰਨਤਾ ਦੇ ਬਾਵਜੂਦ ਇਨ੍ਹਾਂ ਨੂੰ ਗ਼ੈਰ-ਵੈਸ਼ਨਵ ਨਹੀਂ ਕਿਹਾ ਜਾ ਸਕਦਾ। ਇਹ ਚੈਤੱਨਿਆ ਨੂੰ ਬੁੱਧ ਦੇ ਇਕ ਅਵਤਾਰ ਦੇ ਰੂਪ ਵਿਚ ਹੀ ਪੂਜਦੇ ਰਹੇ।

ਕੁਝ ਵੈਸ਼ਨਵ ਵਿਦਵਾਨਾਂ ਦੇ ਕਥਨ ਅਨੁਸਾਰ ਸਾਨੂੰ ਚੈਤੱਨਿਆ ਦੀਆਂ ਕੋਈ 15 ਜੀਵਨੀਆਂ ਮਿਲਦੀਆਂ ਹਨ, ਜਿਹੜੀਆਂ ਉਨ੍ਹਾਂ ਦੇ ਉੜੀਆ ਸ਼ਿਸ਼ਾਂ ਵਲੋਂ

ਵੱਖ ਵੱਖ ਸਮਿਆਂ ਉਤੇ ਲਿਖੀਆਂ ਗਈਆਂ। ਇਨ੍ਹਾਂ ਵਿਚੋਂ ਕੁਝ ਜੀਵਨੀਆਂ, ਜਿਵੇਂ ਕਿ ਈਸ਼ਵਰ ਦਾਸ ਰਚਿਤ "ਚੈਤੱਨਿਆ ਭਾਗਵਤ", ਚੈਤੱਨਿਆ ਦੇ ਕੋਈ ਡੇਢ ਦੋ ਸੌ ਸਾਲ ਪਿਛੋਂ ਲਿਖੀਆਂ ਪ੍ਰਤੀਤ ਹੁੰਦੀਆਂ ਹਨ। ਇਨ੍ਹਾਂ ਵਿਚੋਂ ਕੁਝ ਜੀਵਨੀਆਂ ਹਾਲੀ ਪ੍ਰਕਾਸ਼ਤ ਨਹੀਂ ਹੋਈਆਂ ਅਤੇ ਖਰੜਿਆਂ ਦੇ ਰੂਪ ਵਿਚ ਹੀ ਹਨ। ਚੈਤੱਨਿਆ ਦੇ ਜੀਵਨ ਬਾਰੇ ਉੜੀਆ ਵਿਚ ਲਿਖੀਆਂ ਪੁਸਤਕਾਂ ਵਿਚੋਂ ਕਨਾਈ ਖੁੰਟੀਆ ਦੀ ਪੁਸਤਕ "ਮਹਾਂ ਪ੍ਰਕਾਸ਼" ਇਤਿਹਾਸਿਕ ਦ੍ਰਿਸ਼ਟੀ ਤੋਂ ਸਭ ਤੋਂ ਵਧ ਉਘੀ ਹੈ, ਕਿਉਂਕਿ ਇਸ ਦਾ ਲੇਖਕ ਪੁਰੀ ਵਿਚ ਚੈਤੱਨਿਆ ਦਾ ਨਿਕਟੀ ਭਗਤ ਹੁੰਦਾ ਸੀ।

ਉੜੀਸਾ ਤੋਂ ਚੈਤੱਨਿਆ ਦੇ ਹੋਰ ਵੀ ਬਹੁਤ ਸਾਰੇ ਸ਼ਿਸ਼, ਸ਼ਰਧਾਲੂ ਅਤੇ ਸੰਗੀ ਹੋਏ; ਪਰ ਇਥੇ ਉਨ੍ਹਾਂ ਸਾਰਿਆਂ ਦੇ ਨਾਂ ਦੇਣ ਦੀ ਲੋੜ ਨਹੀਂ। ਨਾ ਹੀ ਉੜੀਸਾ ਵਿਚ ਚੈਤੱਨਿਆ ਮੱਤ ਦੇ ਸਾਰੇ ਇਤਿਹਾਸ ਦੇ ਵਰਣਨ ਲਈ ਅਜਿਹਾ ਕਰਨਾ ਕੋਈ ਜ਼ਰੂਰੀ ਹੈ। ਉੜੀਆ ਵਿਚ ਵੈਸ਼ਨਵ ਮੱਤ ਦਾ ਵਿਕਾਸ ਰਾਇ ਰਾਮਾਨੰਦ ਅਤੇ ਸਮਰਾਟ ਪ੍ਰਤਾਪਰੁਦਰ ਦੇ ਚੈਤੱਨਿਆ ਦੇ ਸ਼ਰਧਾਲੂ ਬਣਨ ਨਾਲ ਹੀ ਸ਼ੁਰੂ ਹੋ ਗਿਆ ਹੋਇਆ ਸੀ। ਕ੍ਰਿਸ਼ਨ ਭਗਤੀ ਦੀ ਇਕ ਸਾਖਿਆਤ ਮੂਰਤ ਦੇ ਦੇ ਤੌਰ ਤੇ ਚੈਤੱਨਿਆ ਨੇ ਜਦ ਪੁਰੀ ਵਿਚ ਕੋਈ 20 ਸਾਲ ਗੁਜ਼ਾਰੇ ਤਾਂ ਉਸ ਅਰਸੇ ਵਿਚ ਆਪ ਦੇ ਅਨੇਕਾਂ ਉੜੀਆ ਸ਼ਿਸ਼ਾਂ ਅਤੇ ਸ਼ਰਧਾਲੂਆਂ ਰਾਹੀਂ ਵੈਸ਼ਨਵ ਮੱਤ ਦਾ ਬਹੁਤ ਪਸਾਰ ਹੋਇਆ। ਚੈਤੱਨਿਆ ਮਹਾਨ ਸ਼ਿਸ਼ ਸ਼ਿਆਮਾਨੰਦ ਦੇ ਸਮੇਂ ਵਿਚ ਵੈਸ਼ਨਵ ਮੱਤ ਆਪਣੀ ਸਿਖਰ ਉਤੇ ਉਦੋਂ ਪੁਜਿਆ ਜਦੋਂ ਗੌਡੀਆਂ ਵੈਸ਼ਨਵ ਉੜੀਸਾ ਦੇ ਆਮ ਲੋਕਾਂ ਵਿਚ ਕਾਫੀ ਜ਼ਿਆਦਾ ਫੈਲ ਗਿਆ।

## ਚੈਤੱਨਿਆ ਦੇ ਸੰਨਿਆਸ ਦਾ ਆਦਰਸ਼

ਪੁਰੀ ਵਿਚ ਚੈਤੱਨਿਆ ਨੇ ਆਪਣੇ ਜੀਵਨ ਦੇ ਅੰਤਲੇ ਦਿਨ ਆਪਣੇ ਕੁਝ ਇਕ ਚੋਣਵੇਂ ਅਤੇ ਅਨਿਨ ਭਗਤਾਂ ਦੇ ਸੰਗ ਵਿਚ ਬਤੀਤ ਕੀਤੇ। ਹੌਲੀ ਹੌਲੀ ਉਹ ਪ੍ਰੇਮਾ ਭਗਤੀ ਵਿਚ ਏਨੇ ਮਸਤ ਹੋ ਗਏ ਕਿ ਉਨ੍ਹਾਂ ਨੂੰ ਆਪਣੇ ਆਪ

ਦੀ ਸੁਧ ਬੁਧ ਹੀ ਨਾ ਰਹੀ। ਸਵਰੂਪ ਦਮੋਦਰ, ਗੋਵਿੰਦ ਅਤੇ ਹੋਰ ਸ਼ਰਧਾਲੂ ਅਤੇ ਸਾਥੀ ਹੀ ਉਨ੍ਹਾਂ ਦੀ ਸੇਵਾ ਸੰਭਾਲ ਕਰਦੇ ਸਨ।

ਦੂਜੇ ਪਾਸੇ ਚੈਤੱਨਿਆ ਇਕ ਕਰੜੇ ਤਿਆਗੀ ਦਾ ਜੀਵਨ ਬਤੀਤ ਕਰਦੇ ਅਤੇ ਤਿਆਗ ਦੇ ਸਾਰੇ ਬਿਖਮ ਅਤੇ ਉਗਰ ਨੇਮਾਂ ਦਾ ਪਾਲਣ ਕਰਦੇ। ਉਨ੍ਹਾਂ ਦੇ ਸੁਭਾ ਵਿਚ ਕੋਮਲਤਾ ਅਤੇ ਕਰੜਾਈ ਦੋਵੇਂ ਗੁਣ ਵਿਦਮਾਨ ਸਨ।

ਇਨ੍ਹਾਂ 18 ਸਾਲਾਂ ਵਿਚ ਚੈਤੱਨਿਆ ਦੇ ਨਿਜੀ ਜੀਵਨ ਦੀਆਂ ਝਲਕਾਂ ਭਿੰਨ ਭਿੰਨ ਸਮਕਾਲੀਨ ਰਚਨਾਵਾਂ ਤੋਂ ਮਿਲਦੀਆਂ ਹਨ। ਇਹ ਘਟਨਾਵਾਂ ਸੰਨਿਆਸ ਦੇ ਉਨ੍ਹਾਂ ਉੱਚ ਆਦਰਸ਼ਾਂ ਉਤੇ ਰੋਸ਼ਨੀ ਪਾਉਂਦੀਆਂ ਹਨ ਜਿਨ੍ਹਾਂ ਉਤੇ ਪ੍ਰਭੂ ਚੈਤੱਨਿਆ ਚਲਦੇ ਰਹੇ। ਉਨ੍ਹਾਂ ਦਾ ਅਥਾਹ ਵਿਸਮਾਦ ਅਤੇ ਭਾਵੁਕਤਾ ਵੀ ਉਨ੍ਹਾਂ ਨੂੰ ਸੰਨਿਆਸ ਦੇ ਸੱਚੇ ਆਦ੍ਰਸ਼ ਤੋਂ ਲਾਂਭੇ ਨ ਲਿਜਾ ਸਕੀ ਅਤੇ ਸੰਨਿਆਸ ਦਾ ਉਹ ਸੁਹਿਰਦਤਾ ਨਾਲ ਪਾਲਣ ਕਰਦੇ ਰਹੇ।

ਇਹ ਵੇਖਿਆ ਜਾ ਸਕਦਾ ਹੈ ਕਿ ਭਾਵੇਂ ਉਨ੍ਹਾਂ ਦਾ ਧਾਰਮਕ ਜੀਵਨ ਆਤਮ-ਤਿਆਗ ਅਤੇ ਵਿਸਮਾਦੀ ਸ਼ਰਧਾ ਨਾਲ ਭਰਿਆ ਹੋਇਆ ਸੀ। ਫਿਰ ਵੀ ਉਹ ਸਦਾ ਗੰਭੀਰਤਾ ਨਾਲ ਸੰਨਿਆਸ ਦਾ ਪਾਲਣ ਕਰਦੇ ਸਨ। ਸੰਨਿਆਸ ਦੀਆਂ ਸਾਰੀਆਂ ਕਠਨਾਈਆਂ ਸਹਿਣ ਕਰਨ ਵਿਚ ਉਹ ਬਹੁਤ ਤੀਬਰ ਰਹਿੰਦੇ, ਕਿਉਂਕਿ ਉਹ ਆਪਣੇ ਚੇਲਿਆਂ ਅਤੇ ਸ਼ਿਸ਼ਾਂ ਅੱਗੇ ਇਕ ਬਹੁਤ ਉੱਚਾ ਆਦਰਸ਼ ਪੇਸ਼ ਕਰਨਾ ਚਾਹੁੰਦੇ ਸਨ।

ਜੋ ਕੁਝ ਉਨ੍ਹਾਂ ਨੇ ਆਪਣੇ ਸ਼ਿਸ਼ਾਂ ਵਿਚ ਪਰਚਾਰਿਆ ਉਸ ਦਾ ਉਨ੍ਹਾਂ ਨੇ ਆਪਣੇ ਅਮਲੀ ਜੀਵਨ ਵਿਚ ਪੂਰਾ ਪੂਰਾ ਪਾਲਣ ਕੀਤਾ। ਉਨ੍ਹਾਂ ਨੇ ਆਪਣੇ ਇਕ ਸ਼ਿਸ਼ ਨੂੰ ਦਿੱਤੇ ਇਸ ਉਪਦੇਸ਼ ਦਾ ਸਖ਼ਤੀ ਨਾਲ ਪਾਲਣ ਕੀਤਾ ਕਿ "ਚਟਪਟੇ ਭੋਜਨ ਨ ਖਾਓ, ਭੜਕੀਲੇ ਬਸਤਰ ਨ ਪਹਿਨੋ, ਘਾਹ ਵਾਂਗ ਨਿਮਰੇ ਅਤੇ ਬ੍ਰਿਛ ਵਾਂਗ ਧੀਰਜਵਾਨ ਰਹੋ। ਸਭ ਨੂੰ ਆਦਰ ਦਿਉ ਅਤੇ ਹਰੀ ਦਾ ਕੀਰਤਨ ਕਰੋ।"

ਉਨ੍ਹਾਂ ਦਾ ਭੋਜਨ, ਪੁਸ਼ਾਕ ਅਤੇ ਰਹਿਣ ਬਹਿਣ ਬਹੁਤ ਸਾਦਾ ਹੁੰਦਾ ਸੀ। ਰਾਤ ਨੂੰ ਉਹ ਸਖਤ ਫ਼ਰਸ਼ ਉਤੇ ਬਿਛੌਣਾ ਕਰਦੇ ਅਤੇ ਸਰਦੀਆਂ ਵਿਚ ਵੀ ਅੰਮ੍ਰਿਤ ਵੇਲੇ ਠੰਡੇ ਪਾਣੀ ਨਾਲ ਇਨਸ਼ਾਨ ਕਰਦੇ। ਪ੍ਰਭੂ ਚੈਤੱਨਿਆ ਦੀ ਇਸ ਕਰੜੀ ਸਾਧਨਾ ਨੂੰ ਵੇਖ ਕੇ ਉਨ੍ਹਾਂ ਦੇ ਇਕ ਸ਼ਿਸ਼ ਜਗਦਾਨੰਦ ਨੇ ਇਕ

ਵਾਰ ਰਾਤ ਨੂੰ ਉਨ੍ਹਾਂ ਲਈ ਸਿਰਹਾਣਾ ਰਖ ਦਿਤਾ। ਚੈਤੱਨਿਆ ਨੇ ਉਸਨੂੰ ਡਾਂਟਿਆ ਅਤੇ ਸਰਹਾਣਾ ਮੋੜ ਦਿਤਾ।

ਇਕ ਵੇਰ ਇਕ ਚੇਲੇ ਨੇ ਉਨ੍ਹਾਂ ਨੂੰ ਖ਼ੁਸ਼ਬੂਦਾਰ ਤੇਲ ਦੀ ਸ਼ੀਸ਼ੀ ਭੇਟ ਕੀਤੀ। ਚੈਤੱਨਿਆ ਨੇ ਹੁਕਮ ਦਿਤਾ ਕਿ ਇਹ ਸੁਗੰਧਤ ਤੇਲ ਜਗਨਨਾਥ ਮੰਦਰ ਵਿਚ ਆਰਤੀ ਵੇਲੇ ਵਰਤਿਆ ਜਾਵੇ।

ਚੈਤੱਨਿਆ ਇਸ ਗੱਲ ਨੂੰ ਬਹੁਤ ਬੁਰਾ ਸਮਝਦੇ ਸਨ ਕਿ ਉਨ੍ਹਾਂ ਦੇ ਜਗਦਾਨੰਦ ਅਤੇ ਮੁਕੰਦ ਵਰਗੇ ਸ਼ਿਸ਼ ਉਨ੍ਹਾਂ ਦੇ ਨਿਜੀ ਸੁਖ ਆਰਾਮ ਲਈ ਏਨੀ ਖੇਚਲ ਕਰਨ। ਉਹ ਆਪਣੇ ਸੁਖ ਆਰਾਮ ਬਾਰੇ ਉਨ੍ਹਾਂ ਦੀ ਏਨੀ ਚਿੰਤਾ ਨੂੰ ਇਕ ਤਰ੍ਹਾਂ ਦਾ ਮੋਹ ਜੰਜਾਲ ਸਮਝਦੇ ਸਨ ਜਿਹੜਾ ਗ੍ਰਹਿਸਥੀ ਜੀਵਨ ਦਾ ਇਕ ਵਿਸ਼ੇਸ਼ ਲੱਛਣ ਹੁੰਦਾ ਹੈ। ਇਸ ਲਈ ਉਹ ਉਨ੍ਹਾਂ ਨੂੰ ਸੁਖ ਆਰਾਮ ਦੇਣ ਵਾਲੇ ਕੰਮ ਕਰਨ ਤੋਂ ਰੋਕਦੇ ਰਹਿੰਦੇ।

ਨਿਰਸੰਦੇਹ ਚੈਤੱਨਿਆ ਦਾ ਧਾਰਮਕ ਜੀਵਨ ਵਧੇਰੇ ਕਰਕੇ ਤੀਖਣ ਭਾਵੁਕ ਅਹਿਸਾਸਾਂ ਉਤੇ ਅਧਾਰਿਤ ਸੀ। ਰੂਪਾ ਗੋਸੁਵਾਮੀ ਨੇ ਦਸਿਆ ਹੈ ਕਿ ਕਿਵੇਂ ਪ੍ਰਭੂ ਆਪਣੇ ਬੁੱਲ੍ਹਾਂ ਉਤੇ ਕ੍ਰਿਸ਼ਨ ਦਾ ਨਾਂ ਆਉਂਦਿਆਂ ਹੀ ਹੰਝੂ ਵਹਾਉਣ ਲਗ ਜਾਇਆ ਕਰਦੇ ਸਨ। ਰੱਥ ਯਾਤਰਾ ਵਿਚ ਜਲੂਸ ਵਿਚ ਜਗਨਨਾਥ ਦੀ ਪਾਲਕੀ ਅੱਗੇ ਕਿਸ ਤਰ੍ਹਾਂ ਮਸਤ ਹੋ ਕੇ ਨੱਚਿਆ ਕਰਦੇ ਸਨ ਅਤੇ ਕਿਸ ਤਰ੍ਹਾਂ ਪੁਰੀ ਦੇ ਸਮੁੰਦਰ ਕੰਢੇ ਉਗੇ ਬ੍ਰਿਛ ਬੂਟਿਆਂ ਦਾ ਦ੍ਰਿਸ਼ ਉਨ੍ਹਾਂ ਨੂੰ ਵ੍ਰਿੰਦਾਵਨ ਦੇ ਬ੍ਰਿਛ ਬੂਟਿਆਂ ਦੀ ਯਾਦ ਤਾਜ਼ਾ ਕਰਾ ਦਿਆ ਕਰਦਾ ਸੀ। ਅਜਿਹੀਆਂ ਲਿਖਤਾਂ ਵੀ ਮਿਲਦੀਆਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਸਮੁੰਦਰ ਕੰਢੇ ਰੇਤ ਦੇ ਟਿੱਬੇ ਵੇਖ ਕੇ ਉਨ੍ਹਾਂ ਨੂੰ ਕਿਵੇਂ ਗੋਵਰਧਨ ਦੀ ਯਾਦ ਆ ਜਾਇਆ ਕਰਦੀ ਸੀ ਅਤੇ ਕਿਵੇਂ ਉਥੋਂ ਦੇ ਗਵਾਲਿਆਂ ਨੂੰ ਕ੍ਰਿਸ਼ਨ ਦੇ ਵ੍ਰਿੰਦਾਵਨ ਦੇ ਗੋਪ ਬਾਲਕ ਸਮਝ ਕੇ ਗਲੇ ਲਾ ਲਿਆ ਕਰਦੇ ਸਨ। ਬ੍ਰਿਜ ਲੀਲਾ ਤੋਂ ਪਰੇਰਤ ਹੋ ਕੇ ਉਹ ਸਦਾ ਕ੍ਰਿਸ਼ਨ ਦੇ ਵਿਯੋਗੀ ਬਣੇ ਰਹੇ ਅਤੇ ਇੰਜ "ਰਾਧਾ ਭਾਵ" ਦਾ ਮਧੁਰ ਰਸ ਮਾਣਦੇ ਰਹੇ।

ਇਹ ਬੜੇ ਅਚਰਜ ਵਾਲੀ ਗੱਲ ਹੈ ਕਿ ਇਕ ਏਡਾ ਵੱਡਾ ਆਦਰਸ਼ਵਾਦੀ, ਇਕ ਵਿਸਮਾਦੀ ਸੰਨਿਆਸ ਦੇ ਆਪ ਏਨੇ ਬੱਜਰ ਅਤੇ ਬਿਖ਼ਮ ਨੇਮਾਂ ਦਾ ਪਾਲਣ ਕਰਦਾ ਰਿਹਾ ਅਤੇ ਆਪਣੇ ਅਨਿਆਈਆਂ ਨੂੰ ਵੀ ਇਸੇ ਕਠਨ

ਮਾਰਗ ਉਤੇ ਚਲਣ ਲਈ ਪਰੇਰ ਸਕਿਆ। ਇਸ ਵਿਚ ਤਾਂ ਸੰਦੇਹ ਦੀ ਕੋਈ ਸੰਭਾਵਨਾ ਹੀ ਨਹੀਂ ਹੋ ਸਕਦੀ ਕਿ ਚੈਤੱਨਿਆ ਸ਼ੁੱਧ ਆਚਰਣ ਦੇ ਧਾਰਣੀ ਸਨ। ਇਸ ਦੀ ਗਵਾਹੀ ਸਭ ਸਮਕਾਲੀਨ ਰਚਨਾਵਾਂ ਤੋਂ ਮਿਲ ਜਾਂਦੀ ਹੈ। ਪ੍ਰਭੂ ਦੇ ਸੰਨਿਆਸੀ ਜੀਵਨ ਨੂੰ ਵਿਅੱਕਤ ਕਰਨ ਲਈ ਪਰਮਾਣੀਕ ਲਿਖਤਾਂ ਵਿਚੋਂ ਕੁਝ ਇਕ ਹਵਾਲੇ ਇਥੇ ਦਿਤੇ ਜਾ ਸਕਦੇ ਹਨ।

ਮੂਲ ਨੁਕਤਾ ਇਹ ਹੈ ਕਿ ਚੈਤੱਨਿਆ ਆਮ ਤੌਰ ਤੇ ਇਸਤਰੀਆਂ ਤੋਂ ਸਦਾ ਦੂਰ ਰਹਿੰਦੇ ਸਨ। ਬਿਰਧ ਇਸਤਰੀਆਂ ਨੂੰ, ਜਿਹੜੀਆਂ ਉਨ੍ਹਾਂ ਦੀਆਂ ਸੱਚੀਆਂ ਭਗਤ ਹੋਣ ਕਰਕੇ ਉਨ੍ਹਾਂ ਦੇ ਦਰਸ਼ਨਾਂ ਲਈ ਆਇਆ ਕਰਦੀਆਂ ਸਨ, ਉਹ ਆਪਣੇ ਨੇੜੇ ਨਹੀਂ ਸੀ ਬਹਿਣ ਦਿੰਦੇ। ਇਥੋਂ ਤਕ ਕਿ ਇਸਤਰੀਆਂ ਦੇ ਸੰਬੰਧ ਵਿਚ ਭਾਵੇਂ ਉਹ ਕਿਸੇ ਉਮਰ ਦੀ ਤੇ ਕਿਸੇ ਰਿਸ਼ਤੇ ਵਾਲੀ ਹੋਵੇ, ਉਹ ਬਹੁਤ ਸਖ਼ਤ ਰਹਿੰਦੇ ਸਨ।

ਕ੍ਰਿਸ਼ਨਦਾਸ ਕਵੀਰਾਜ ਨੇ ਆਪਣੇ ਗ੍ਰੰਥ "ਕ੍ਰਿਸ਼ਨ ਚਰਿਤਾਮ੍ਰਿਤ" ਵਿਚ ਸਪੱਸ਼ਟ ਲਿਖਿਆ ਹੈ ਕਿ ਇਸਤਰੀਆਂ ਉਨ੍ਹਾਂ ਦੇ ਦਰਸ਼ਨ ਦੂਰੋਂ ਹੀ ਕਰਿਆ ਕਰਦੀਆਂ ਸਨ।

ਚੈਤੱਨਿਆ ਦੇ ਸਮਕਾਲੀਨ ਭਗਤਾਂ ਨੇ ਇਹ ਗੱਲ ਦ੍ਰਿਸ਼ਟਾਈ ਹੈ ਕਿ ਚੈਤੱਨਿਆ, "ਜਿਨ੍ਹਾਂ ਗੱਲਾਂ ਦਾ ਉਪਦੇਸ਼ ਹੋਰਨਾਂ ਨੂੰ ਦਿਆ ਕਰਦੇ ਸਨ ਉਨ੍ਹਾਂ ਦਾ ਪਾਲਣ ਆਪ ਆਵੱਸ਼ ਕਰਿਆ ਕਰਦੇ ਸਨ।"

ਮੁਕੰਦ ਦੀ ਬ੍ਰਿਧ ਮਾਤਾ ਦੀ ਇਕ ਘਟਨਾ ਇਥੇ ਪੇਸ਼ ਕੀਤੀ ਜਾ ਸਕਦੀ ਹੈ। ਮੁਕੰਦ ਨਵਦ੍ਵੀਪ ਵਿਚ ਚੈਤੱਨਿਆ ਦਾ ਬਚਪਨ ਤੋਂ ਹੀ ਗੂੜ੍ਹਾ ਮਿੱਤਰ ਹੁੰਦਾ ਸੀ। ਜਦੋਂ ਉਹ ਪੁਰੀ ਰਹਿ ਰਿਹਾ ਸੀ ਤਾਂ ਉਸਦੇ ਮਾਤਾ ਪਿਤਾ ਬੰਗਾਲ ਦੇ ਹੋਰ ਭਗਤਾਂ ਨਾਲ ਰੱਥ ਯਾਤਰਾ ਦੇ ਤਿਉਹਾਰ ਉਤੇ ਪੁਰੀ ਆਏ। ਮੁਕੰਦ ਦਾ ਪਿਤਾ ਪ੍ਰਮੇਸ਼ਵਰ ਮੋਦਨ ਨਵਦਵੀਪ ਵਿਚ ਹਲਵਾਈ ਦੀ ਦੁਕਾਨ ਕਰਿਆ ਕਰਦਾ ਸੀ। ਚੈਤੱਨਿਆ ਜਦੋਂ ਬਾਲਕ ਹੁੰਦੇ ਸਨ ਤਾਂ ਪ੍ਰਮੇਸ਼ਵਰ ਦੀ ਦੁਕਾਨ ਉਤੇ ਜਾਇਆ ਕਰਦੇ ਸਨ ਅਤੇ ਉਹ ਉਨ੍ਹਾਂ ਨੂੰ ਭਾਂਤ ਭਾਂਤ ਦੀਆਂ ਮਠਿਆਈਆਂ ਖੁਆਇਆ ਕਰਦਾ ਸੀ। ਇਹ ਸੁਣ ਕੇ ਚੈਤੱਨਿਆ ਪੁਰੀ ਵਿਚ ਇਕ ਸੰਨਿਆਸੀ ਦਾ ਜੀਵਨ ਗੁਜ਼ਾਰ ਰਹੇ ਹਨ ਅਤੇ ਅਣਗਿਣਤ ਲੋਕ ਉਨ੍ਹਾਂ ਦੀ ਪੂਜਾ ਲਈ ਆ ਰਹੇ ਹਨ, ਪ੍ਰਮੇਸ਼ਵਰ ਵੀ ਆਪਣੀ ਪਤਨੀ ਨਾਲ ਚੈਤੱਨਿਆ ਦੇ ਦਰਸ਼ਨਾਂ

ਲਈ ਆਇਆ । ਉਨ੍ਹਾਂ ਦਾ ਮਨੋਰਥ ਚੈਤੱਨਿਆ ਦਾ ਅਸ਼ੀਰਵਾਦ ਪ੍ਰਾਪਤ ਕਰਨਾ ਸੀ ।

ਭੀੜ ਵਿਚੋਂ ਲੰਘ ਕੇ ਉਹ ਚੈਤੱਨਿਆ ਦੇ ਸਾਹਮਣੇ ਆ ਖਲੋਤਾ ਅਤੇ ਨਮਸਕਾਰ ਕਰਕੇ ਕਹਿਣ ਲੱਗਾ, "ਮੈਂ ਪ੍ਰਮੇਸ਼ਵਰ ਹਾਂ ।"

ਚੈਤੱਨਿਆ ਨੇ ਉਸ ਨੂੰ ਪਛਾਣ ਲਿਆ । ਉਹ ਉਸ ਨੂੰ ਵੇਖ ਕੇ ਬਹੁਤ ਖ਼ੁਸ਼ ਹੋਏ ਅਤੇ ਪੁੱਛਣ ਲੱਗੇ । "ਕੀ ਹਾਲ ਹੈ, ਤੇਰਾ ਪ੍ਰਮੇਸ਼ਵਰ ? ਬਹੁਤ ਚੰਗਾ ਹੋਇਆ ਤੂੰ ਆਇਆ ਹੈਂ ।"

ਫਿਰ ਪ੍ਰਮੇਸ਼ਵਰ ਨੇ ਕਿਹਾ, "ਮੁਕੰਦ ਦੀ ਮਾਤਾ ਵੀ ਆਈ ਹੈ ।"

ਪਰ ਪ੍ਰਭੂ ਚੈਤੱਨਿਆ ਇਹ ਗੱਲ ਸੁਣ ਕੇ ਬੜੇ ਸ਼ਸ਼ੋਪੰਜ ਵਿਚ ਪੈ ਗਏ ਕਿ ਮੁਕੰਦ ਦੀ ਮਾਤਾ ਭਾਵ ਪ੍ਰਮੇਸ਼ਵਰ ਦੀ ਪਤਨੀ ਵੀ ਉਨ੍ਹਾਂ ਦੇ ਦਰਸ਼ਨਾਂ ਲਈ ਆਈ ਹੈ ?

ਇਹ ਚੇਤਾ ਕਰਕੇ ਕਿ ਇਕ ਗਵਾਂਢੀ ਦੇ ਤੌਰ ਤੇ ਉਹ ਉਨ੍ਹਾਂ ਨੂੰ ਬੜਾ ਪਿਆਰ ਕਰਿਆ ਕਰਦੇ ਸਨ, ਚੈਤੱਨਿਆ ਚਾਹੁੰਦੇ ਸਨ ਕਿ ਪ੍ਰਮੇਸ਼ਵਰ ਦੀ ਪਤਨੀ ਨੂੰ ਬਹਿਣ ਲਈ ਕਹਿਣ ਤੇ ਉਸ ਦੀ ਪਤਨੀ ਨਾਲ ਕੁਝ ਗੱਲਾਂ ਕਰਨ । ਪਰ ਇਸ ਡਰ ਤੋਂ ਕਿ ਮਤੇ ਇਸ ਨਾਲ ਸੰਨਿਆਸ ਜੀਵਨ ਦੀ ਮਰਿਆਦਾ ਵਿਚ ਕੋਈ ਨਰਮਾਈ ਆ ਜਾਵੇ ਚੈਤੱਨਿਆ ਬੜੇ ਅਵਾਜ਼ਾਰ ਹੋਏ । ਕ੍ਰਿਸ਼ਨਦਾਸ ਨੇ ਇਸ ਗੱਲ ਦਾ ਵਰਣਨ ਚੈਤੱਨਿਆ ਦੀ ਜੀਵਨੀ ਦੇ "ਅਨੰਤ ਲੀਲਾ" ਕਾਂਡ ਵਿਚ ਕੀਤਾ ਹੈ ।

ਇਸੇ ਤਰ੍ਹਾਂ ਹਰੀ ਦਾਸ ਛੋਟੇ ਦੀ ਇਕ ਸਾਖੀ ਹੈ । ਉਹ ਚੈਤੱਨਿਆ ਦਾ ਕੀਰਤਨੀਆ ਅਤੇ ਅਨਿਨ ਭਗਤ ਸੀ । ਇਕ ਦਿਨ ਭਗਵਾਨ ਅਚਾਰੀਆ ਨੇ ਕਿਹਾ ਕਿ ਉਹ ਚੈਤੱਨਿਆ ਪ੍ਰਭੂ ਨੂੰ ਆਪਣੇ ਘਰ ਸੱਦੇ । ਸੋ ਹਰੀ ਦਾਸ ਨੇ ਸ਼ਿਖੀ ਮੈਤੀ ਦੀ ਭੈਣ ਮਾਧਵੀ ਦੇਵੀ ਤੋਂ ਕੁਝ ਚੌਲ ਮੰਗੇ । ਮਾਧਵੀ ਦੇਵੀ ਨਾ ਕੇਵਲ ਇਕ ਇਸਤਰੀ ਸੀ ਸਗੋਂ ਸੁਹਿਰਦ ਭਗਤਣੀ ਵੀ ਸੀ । ਭਗਵਾਨ ਆਚਾਰੀਆ ਤੋਂ ਜਦੋਂ ਚੈਤੱਨਿਆ ਨੂੰ ਪਤਾ ਲੱਗਾ ਕਿ ਹਰੀ ਦਾਸ ਨੇ ਚੌਲ ਲੈਣ ਲਈ ਮਾਧਵੀ ਨਾਲ ਗੱਲ ਕੀਤੀ ਹੈ ਤਾਂ ਉਹ ਬਹੁਤ ਖ਼ਫ਼ਾ ਹੋ ਗਏ । ਆਪਣੇ ਟਹਿਲੂਏ ਗੋਵਿੰਦ ਨੂੰ ਉਹਨਾਂ ਹੁਕਮ ਦਿੱਤਾ, "ਅੱਗੋਂ ਹਰੀ ਦਾਸ ਨੂੰ ਇਥੇ ਆਉਣ ਨਾ ਦੇਵੀਂ । ਇਸ ਹੁਕਮ ਦੀ ਪਾਲਣਾ ਜ਼ਰੂਰੀ ਹੈ। "

ਹਰੀ ਦਾਸ ਇਹ ਜਾਣ ਕੇ ਬਹੁਤ ਦੁਖੀ ਹੋਇਆ ਕਿ ਪ੍ਰਭੂ ਦੇ ਕਿਵਾੜ ਉਸ ਲਈ ਬੰਦ ਹੋ ਗਏ ਹਨ ਪਰ ਉਹ ਕਿਸੇ ਤੋਂ ਵੀ ਇਹ ਪਤਾ ਨਾ ਕਰ ਸਕਿਆ ਕਿ ਇਸ ਦੁਖਦਾਇਕ ਹੁਕਮ ਦਾ ਕਾਰਣ ਕੀ ਹੈ।

ਹਰੀ ਦਾਸ ਛੋਟੇ ਦੀ ਇਹ ਦੁਖੀ ਦਸ਼ਾ ਦੇਖ ਕੇ ਸਵੈਰੂਪ ਦਮੋਦਰ ਅਤੇ ਚੈਤੱਨਿਆ ਦੇ ਹੋਰ ਨਿਕਟਵਰਤੀ ਸ਼ਿਸ਼ਾਂ ਨੂੰ ਉਸ ਬਾਰੇ ਬਹੁਤ ਚਿੰਤਾ ਹੋਈ। ਇਕ ਦਿਨ ਉਨ੍ਹਾਂ ਨੇ ਚੈਤੱਨਿਆ ਨੂੰ ਪੁੱਛਿਆ ਕਿ ਹਰੀ ਦਾਸ ਤੋਂ ਕੀ ਗ਼ਲਤੀ ਹੋਈ ਹੈ ਪ੍ਰਭੂ ! ਉੱਤਰ ਵਿਚ ਚੈਤੱਨਿਆ ਨੇ ਇਹ ਯਾਦਗਾਰੀ ਸ਼ਬਦ ਕਹੇ, "ਮੈਂ ਉਸ ਅਭਿਆਗਤ ਦਾ ਮੂੰਹ ਨਹੀਂ ਵੇਖਣਾ ਚਾਹੁੰਦਾ ਜਿਹੜਾ ਇਸਤਰੀ ਨਾਲ ਗੱਲ ਕਰਦਾ ਹੈ। ਅਮੋੜ ਕਾਮ ਵਾਸ਼ਨਾ ਮਨ ਉਤੇ ਕਾਬੂ ਪਾ ਲੈਂਦੀ ਹੈ। ਇਸਤਰੀ ਸਾਧੂਆਂ ਦਾ ਦਿਲ ਹਰ ਲੈਂਦੀ ਹੈ।"

ਚੈਤੱਨਿਆ ਨੇ ਸ਼ਾਸਤਰਾਂ ਦਾ ਇਹ ਕਥਨ ਦੁਹਰਾਇਆ, "ਮਾਂ ਦੀ ਭੈਣ (ਮਾਸੀ) ਅਤੇ ਆਪਣੀ ਭੈਣ ਦੇ ਵੀ ਲਾਗੇ ਨਾ ਬੈਠੋ, ਕਿਉਂਕਿ ਸ਼ਕਤੀਵਰ ਕਾਮ ਰਿਸ਼ੀਆਂ ਮੁਨੀਆਂ ਨੂੰ ਵੀ ਆਪਣੇ ਵਲ ਖਿੱਚ ਲੈਂਦਾ ਹੈ।"

ਇਹ ਉਪਦੇਸ਼ ਸੁਣ ਕੇ ਭਗਤਾਂ ਨੇ ਸਿਰ ਨਿਵਾਏ ਅਤੇ ਚਲੇ ਗਏ। ਕੁਝ ਦਿਨ ਪਿਛੋਂ ਉਨ੍ਹਾਂ ਨੇ ਫਿਰ ਹਰੀਦਾਸ ਛੋਟੇ ਦੀ ਗੱਲ ਤੋਰੀ। ਉਨ੍ਹਾਂ ਬੇਨਤੀ ਕੀਤੀ, "ਭਗਵਾਨ ਉਸ ਦੀ ਛੋਟੀ ਜਿਹੀ ਕੁਤਾਹੀ ਮਾਫ਼ ਕਰਨ ਦੀ ਕਿਰਪਾ ਕਰੋ। ਹੁਣ ਉਸ ਨੂੰ ਸਬਕ ਮਿਲ ਗਿਆ ਹੈ ਅਤੇ ਅਜਿਹਾ ਪਾਪ ਉਹ ਮੁੜ ਨਹੀਂ ਕਰਦਾ।"

ਫਿਰ ਵੀ ਚੈਤੱਨਿਆ ਨਰਮ ਨਾ ਹੋਏ, ਉਨ੍ਹਾਂ ਕਿਹਾ, "ਮੈਂ ਇਸ ਗੱਲ ਉਤੇ ਕਦੇ ਸਮਝੌਤੇ ਲਈ ਤਿਆਰ ਨਹੀਂ। ਜਿਹੜਾ ਸੰਨਿਆਸੀ ਇਸਤਰੀ ਵਲ ਵੇਖਦਾ ਹੈ ਉਹਦਾ ਮੈਂ ਮੂੰਹ ਵੇਖਣ ਲਈ ਤਿਆਰ ਨਹੀਂ। ਤੁਸੀਂ ਸਾਰੇ ਆਪਣਾ ਆਪਣਾ ਕੰਮ ਕਰੋ ਅਤੇ ਇਹ ਨਿਰਾਰਥਕ ਗੱਲਾਂ ਛੱਡੋ। ਜੇ ਤੁਸੀਂ ਫਿਰ ਇਹੋ ਜਿਹੀਆਂ ਗੱਲਾਂ ਕੀਤੀਆਂ ਤਾਂ ਮੈਂ ਇਥੋਂ ਚਲਾ ਜਾਵਾਂਗਾ।"

ਭਗਵਾਨ ਚੈਤੱਨਿਆ ਦਾ ਏਨਾ ਸਖ਼ਤ ਵਤੀਰਾ ਵੇਖ ਕੇ ਭਗਤਾਂ ਨੇ ਸੁਪਨੇ ਵਿਚ ਵੀ ਇਸਤਰੀਆਂ ਨਾਲ ਗੱਲਾਂ ਕਰਨੀਆਂ ਛੱਡ ਦਿੱਤੀਆਂ ਅਤੇ ਅਭਾਗਾ ਹਰੀਦਾਸ ਛੋਟਾ ਗੰਗਾ ਤੇ ਜਮਨਾ ਦੇ ਸੰਗਮ ਤ੍ਰਿਵੈਣੀ ਵਿਚ ਡੁੱਬ ਮਰਿਆ।

ਚੈਤੱਨਿਆ ਦਾ ਅੰਗਪਾਲ ਅਤੇ ਅਨਿਨ ਭਗਤ ਗੋਵਿੰਦ ਜਿਹੜਾ ਪੁਰੀ ਰਹਿੰਦਾ ਸੀ, ਇਸਤਰੀਆਂ ਪ੍ਰਤੀ ਆਪਣੇ ਪ੍ਰਭੂ ਦੇ ਵਿਚਾਰ ਚੰਗੀ ਤਰ੍ਹਾਂ ਜਾਣਦਾ ਸੀ। ਸੋ ਉਹ ਇਸੇ ਗੱਲ ਦੀ ਸਖ਼ਤ ਨਿਗਰਾਨੀ ਰਖਦਾ ਕਿ ਮਤੇ ਵਿਸਮਾਦ ਦੀ ਅਵਸਥਾ ਵਿਚ ਚੈਤੱਨਿਆ ਕਿਸੇ ਇਸਤਰੀ ਦੇ ਸਾਹਮਣੇ ਆ ਜਾਣ। ਇਸ ਬਾਰੇ ਗੋਵਿੰਦ ਨੂੰ ਚੈਤੱਨਿਆ ਵਲੋਂ ਸਖ਼ਤ ਹਦਾਇਤ ਮਿਲੀ ਹੋਈ ਸੀ। ਜਿਸ ਘਟਨਾ ਕਰਕੇ ਗੋਵਿੰਦ ਨੂੰ ਇਹ ਹਦਾਇਤ ਦਿੱਤੀ ਗਈ ਉਹ ਇਥੇ ਵਰਣਨ ਕੀਤੀ ਜਾਂਦੀ ਹੈ।

ਇਕ ਦਿਨ ਚੈਤੱਨਿਆ ਗੋਵਿੰਦ ਨਾਲ ਯੋਗੇਸ਼ਵਰ ਤੋਤਾ ਜਾ ਰਹੇ ਸਨ। ਰਸਤੇ ਵਿਚ ਜੈ ਦੇਵ ਰਚਿਤ "ਗੀਤ ਗੋਵਿੰਦ" ਦਾ ਗੁਜਰੀ ਰਾਗ ਵਿਚ ਮਨੋਹਰ ਗਾਇਣ ਸੁਣ ਕੇ ਉਹ ਝੂਮ ਉਠੇ। "ਗੀਤ ਗੋਵਿੰਦ" ਨਾਂ ਦੇ ਗੀਤ ਨੇ ਅਜਿਹੀ ਧੂ ਪਾਈ ਕਿ ਉਹ ਮਸਤੀ ਵਿਚ ਆ ਗਏ ਅਤੇ ਉਸੇ ਬੇਸੁਧੀ ਦੀ ਅਵਸਥਾ ਵਿਚ ਉਸ ਪਾਸੇ ਦੌੜਨ ਲਗ ਪਏ ਜਿਸ ਪਾਸਿਉਂ ਕਿ ਗੀਤ ਗਾਉਣ ਦੀ ਆਵਾਜ਼ ਆ ਰਹੀ ਸੀ। ਪਰ ਉਹ ਗੀਤ ਕਿਸੇ ਇਸਤਰੀ ਗਾਇਕਾ ਵਲੋਂ ਗਾਇਆ ਜਾ ਰਿਹਾ ਸੀ, ਸੋ ਗੋਵਿੰਦ ਵੀ ਚੈਤੱਨਿਆ ਦੇ ਨਾਲ ਦੌੜਿਆ ਤੇ ਚੈਤੱਨਿਆ ਦੇ ਉਥੇ ਪੁੱਜਣ ਤੋਂ ਪਹਿਲਾਂ ਹੀ ਉਨ੍ਹਾਂ ਨੂੰ ਇਹ ਆਖ ਕੇ ਰੋਕ ਦਿੱਤਾ, "ਇਹ ਤਾਂ ਇਕ ਇਸਤਰੀ ਗਾ ਰਹੀ ਹੈ ਮਹਾਰਾਜ"। ਇਸਤਰੀ ਦਾ ਨਾਂ ਸੁਣ ਕੇ ਚੈਤੱਨਿਆ ਆਪਣੀ ਦੁਨੀਆ ਦੀ ਹੋਸ਼ ਵਿਚ ਆ ਗਏ ਅਤੇ ਉਨ੍ਹਾਂ ਆਪਣੇ ਕਦਮ ਪਿਛੇ ਹਟਾ ਲਏ। ਫਿਰ ਉਨ੍ਹਾਂ ਗੋਵਿੰਦ ਨੂੰ ਕਿਹਾ, "ਅੱਜ ਤੂੰ ਮੇਰੀ ਜ਼ਿੰਦਗੀ ਬਚਾ ਲਈ ਹੈ, ਜੇ ਮੈਂ ਬੇਸੁੱਧੀ ਦੀ ਹਾਲਤ ਵਿਚ ਉਸ ਨੂੰ ਨਾ ਜਾਣਦਾ ਹੋਇਆ ਉਸ ਕੋਲ ਪੁਜ ਜਾਂਦਾ, ਮੈਂ ਤੇ ਮਰਨ ਬਰਾਬਰ ਹੋ ਜਾਣਾ ਸੀ। ਮੈਂ ਤੇਰਾ ਇਹ ਰਿਣ ਕਦੇ ਉਤਾਰ ਨਹੀਂ ਸਕਾਂਗਾ। ਹੁਣ ਤੂੰ ਸਦਾ ਮੇਰੇ ਨਾਲ ਰਿਹਾ ਕਰੇਂਗਾ ਅਤੇ ਸਖ਼ਤ ਨਿਗਰਾਨੀ ਰਖ ਕੇ ਹਰ ਥਾਂ ਮੇਰੀ ਰਖਿਆ ਕਰੇਂਗਾ।"

ਇਹ ਸਾਖੀ ਕ੍ਰਿਸ਼ਨਦਾਸ ਕਵੀਰਾਜ ਨੇ "ਚੈਤੱਨਿਆ ਚਰਿਤਾਮ੍ਰਿਤ" ਦੇ ਅਨੰਤ ਲੀਲਾ ਕਾਂਡ ਵਿਚ ਅੰਕਤ ਕੀਤੀ ਹੈ। ਕ੍ਰਿਸ਼ਨਦਾਸ ਕਵੀਰਾਜ ਨੂੰ ਚੈਤੱਨਿਆ ਦੇ ਜੀਵਨ ਦੇ ਅੰਤਲੇ ਪੜਾਅ ਦੀਆਂ ਇਨ੍ਹਾਂ ਗੱਲਾਂ ਦਾ ਪਤਾ ਰਘੂਨਾਥ ਦਾਸ ਤੋਂ ਲੱਗਾ। ਰਘੂਨਾਥ ਦਾਸ ਚੈਤੱਨਿਆ ਦਾ ਇਕ ਉੱਘਾ

ਸ਼ਿਸ਼ ਸੀ ਅਤੇ ਉਹ ਪੁਰੀ ਵਿਚ ਇਕ ਟਕ 16 ਸਾਲ ਚੈਤੱਨਿਆ ਦੀ ਸੇਵਾ ਵਿਚ ਰਿਹਾ। ਸੋ ਕ੍ਰਿਸ਼ਨਦਾਸ ਕਵੀਰਾਜ ਨੇ ਚੈਤੱਨਿਆ ਪ੍ਰਭੂ ਦੇ ਜੀਵਨ ਦੇ ਅੰਤਲੇ ਪੜਾਅ ਬਾਰੇ ਜੋ ਗੱਲਾਂ ਦਸੀਆਂ ਹਨ ਉਹ ਠੀਕ ਮਨੀਆਂ ਜਾ ਸਕਦੀਆਂ ਹਨ।

## ਚੈਤੱਨਿਆ ਦੇ ਅੰਤਲੇ ਦਿਨ

ਦਸਿਆ ਜਾਂਦਾ ਹੈ ਕਿ ਚੈਤੱਨਿਆ ਨੇ ਆਪਣੇ ਜੀਵਨ ਦੇ ਅੰਤਲੇ 12 ਸਾਲ ਕਾਸ਼ੀਪੁਰ ਮਿਸਰ ਦੇ ਆਸ਼੍ਰਮ ਵਿਚ ਗੰਭੀਰ ਨਾਮੀ ਕੱਚੀ ਕੁਟੀਆ ਵਿਚ ਗੁਜ਼ਾਰੇ। ਉਨ੍ਹਾਂ ਦਾ ਇਹ ਸੰਸਾਰਕ ਜੀਵਨ ਅਟੱਕ ਅਰਾਧਨਾ ਵਿਚ ਬੀਤਿਆ। ਪ੍ਰਭੂ ਪਿਆਰ ਦਾ ਜੋਸ਼ ਲਗ ਭਗ ਦੀਵਾਨਗੀ ਤਕ ਪੁਜ ਜਾਂਦਾ ਸੀ। ਧਾਰਮਕ ਸ਼ਬਦਾਂ ਵਿਚ ਇਸ ਨੂੰ ਵਜਦ ਜਾਂ ਸੁਤਰ ਦੀ ਅਵਸਥਾ ਵੀ ਕਿਹਾ ਜਾ ਸਕਦਾ ਹੈ। ਆਪਣੇ ਜੀਵਨ ਦਾ ਅੰਤਲਾ ਪੜਾਅ ਅਜਿਹੇ ਧਾਰਮਕ ਅਨੁਭਵਾਂ ਨਾਲ ਹੀ ਭਰਿਆ ਹੋਇਆ ਹੈ।

ਉਨ੍ਹਾਂ ਦਾ ਸਰੀਰਕ ਅੰਤ ਕੁਝ ਅਚਾਨਕ ਹੀ ਆ ਗਿਆ। ਉਹ ਕੋਈ 48 ਸਾਲ ਦੀ ਅਵਸਥਾ ਵਿਚ ਜੋਤੀ ਜੋਤ ਸਮਾ ਗਏ। ਇਹ 1533 ਈਸਵੀ ਦੇ ਮੱਧ ਵਿਚ ਹੋਇਆ। ਸਾਰੇ ਇਤਿਹਾਸਕਾਰ ਇਸ ਸਾਲ ਨੂੰ ਚੈਤੱਨਿਆ ਦੇ ਸਮਾਣ ਦਾ ਸਾਲ ਮੰਨਦੇ ਹਨ। ਡਾ: ਬਿਮਨ ਬਿਹਾਰੀ ਮੋਜੁਮਦਾਰ, ਜਿਹੜਾ ਚੈਤੱਨਿਆ ਦੇ ਜੀਵਨ ਅਤੇ ਸਮੇਂ ਬਾਰੇ ਸਭ ਤੋਂ ਵਧ ਸਹੀ ਗੱਲ ਕਰਨ ਵਾਲਾ ਵਿਅਕਤੀ ਮੰਨਿਆ ਜਾਂਦਾ, ਦੇ ਕਥਨ ਅਨੁਸਾਰ ਚੈਤੱਨਿਆ ਦੀ ਮ੍ਰਿਤੂ 9 ਜੁਲਾਈ, 1533 ਨੂੰ ਹੋਈ। ਪਰ ਚੈਤੱਨਿਆ ਦੇ ਸਾਰੇ ਜੀਵਨੀ ਲੇਖਕਾਂ ਵਿਚ ਇਸ ਬਾਰੇ ਕੋਈ ਸੰਮਤੀ ਨਹੀਂ ਕਿ ਇਹ ਦੁਖਦਾਈ ਘਟਨਾ ਵਾਪਰੀ ਕਿਵੇਂ। ਸੱਚ ਤਾਂ ਇਹ ਹੈ ਕਿ ਉਨ੍ਹਾਂ ਦਾ ਚਲਾਣਾ ਹਾਲੀਂ ਤਕ ਇਕ ਭੇਤ ਬਣਿਆ ਹੋਇਆ ਹੈ ਅਤੇ ਇਸ ਬਾਰੇ ਕਈ ਸਾਖੀਆਂ ਪ੍ਰਚਲਤ ਹਨ।

ਚਲਾਣਾ ਕਿਵੇਂ ਹੋਇਆ ਇਸ ਬਾਰੇ ਭਿੰਨ-ਭਿੰਨ ਕਥਾਵਾਂ ਦਸੀਆਂ ਜਾਂਦੀਆਂ ਹਨ। ਚੈਤੱਨਿਆ ਦੀਆਂ ਬਹੁਤ ਸਾਰੀਆਂ ਮੰਨੀਆਂ ਪ੍ਰਮੰਨੀਆਂ ਅਤੇ ਪਰਮਾਣੀਕ

ਜੀਵਨੀਆਂ ਇਸ ਬਾਰੇ ਚੁੱਪ ਹਨ। ਇਹ ਵੀ ਇਕ ਕਾਰਣ ਹੈ ਕਿ ਚਲਾਣੇ ਬਾਰੇ ਕਈ ਤਰ੍ਹਾਂ ਦੀਆਂ ਕਹਾਣੀਆਂ ਲੋਕਾਂ ਵਿਚ ਪ੍ਰਚਲਤ ਹੋ ਗਈਆਂ ਹਨ। ਆਮ ਲੋਕਾਂ ਦੀ ਸ਼ਰਧਾ ਅਤੇ ਕਰਾਮਾਤੀ ਰੁਚੀ ਨੇ ਚੈਤੱਨਿਆ ਪ੍ਰਭੂ ਦਾ ਇਕ ਦੈਵੀ ਸਰੂਪ ਸਾਜ਼ ਦਿਤਾ ਹੋਇਆ ਸੀ। ਉਨ੍ਹਾਂ ਦੇ ਵਿਚਾਰ ਅਨੁਸਾਰ ਚੈਤੱਨਿਆ ਦੇ ਭੌਤਕ ਸਰੀਰ ਵਿਚ ਕੋਈ ਵੀ ਸਥੂਲ ਚੀਜ਼ ਨਹੀਂ ਸੀ। ਸੋ ਪੁਰੀ ਦੇ ਮੰਦਰ ਵਿਚ ਉਹ ਜਗਨਨਾਥ ਦੀ ਮੂਰਤੀ ਵਿਚ ਹੀ ਸਮਾ ਗਏ।

ਇਸ ਸਬੰਧ ਵਿਚ ਇਹ ਗੱਲ ਯਾਦ ਰਖਣ ਵਾਲੀ ਹੈ ਕਿ ਚੈਤੱਨਿਆ ਦੇ ਜੀਵਨ ਦੇ ਅੰਤਲੇ ਦਿਨਾਂ ਵਿਚ ਉਨ੍ਹਾਂ ਦੇ ਉੜੀਸਾ ਦੇ ਕਈ ਚੇਲਿਆਂ ਅਤੇ ਅਣਗਿਣਤ ਸ਼ਰਧਾਲੂਆਂ ਨੇ ਉਨ੍ਹਾਂ ਨੂੰ ਦੈਵੀ ਰੂਪ ਦੇ ਸਿਖ਼ਰ ਉਤੇ ਪਹੁੰਚਾ ਦਿਤਾ ਸੀ। ਬਹੁਤ ਸਾਰੇ ਲੋਕ ਉਨ੍ਹਾਂ ਦੇ ਚਰਨ ਧੋ ਧੋ ਪੀਣ ਲਈ ਉਤਾਵਲੇ ਰਹਿੰਦੇ ਸਨ, ਜਿਸ ਕਰਕੇ ਚੈਤੱਨਿਆ ਜਦ ਵੀ ਜਗਨਨਾਥ ਦੇ ਮੰਦਰ ਜਾਂਦੇ ਤਾਂ ਲੁਕ ਲੁਕ ਕੇ ਜਾਂਦੇ। ਜਿਵੇਂ ਪਹਿਲਾਂ ਵੀ ਦਸਿਆ ਗਿਆ ਹੈ, ਚੈਤੱਨਿਆ ਆਪਣੀ ਪੂਜਾ ਕਰਾਉਣ ਦੇ ਇੱਛਕ ਨਹੀਂ ਸਨ। ਇਸ ਲਈ ਉਨ੍ਹਾਂ ਨੇ ਪੁਰੀ ਮੰਦਰ ਦੀ ਡਿਉੜ੍ਹੀ ਦੇ ਉੱਤਰ ਵਲ ਦੇ ਦਵਾਰ ਦੇ ਪਿਛਲੇ ਪਾਸੇ ਆਪਣੇ ਲਈ ਇਕ ਨੁੱਕਰ ਨਿਸਚਤ ਕੀਤੀ ਹੋਈ ਸੀ। ਇਹ ਥਾਂ ਨਿੰਮ ਦੇ ਇਕ ਵੱਡੇ ਬ੍ਰਿਛ ਹੇਠ ਸੀ ਅਤੇ ਉਸ ਨੂੰ ਬੈਦ ਪਾਸ਼ਰ ਕਿਹਾ ਜਾਂਦਾ ਸੀ। ਜਿਹੜੇ ਲੋਕ ਉਨ੍ਹਾਂ ਨੂੰ ਪੂਜਦੇ ਸਨ ਉਨ੍ਹਾਂ ਨੂੰ ਹੀ ਚਰਨਾਮ੍ਰਿਤ ਪੀਣ ਦੀ ਆਗਿਆ ਦੇਣੀ ਚੈਤੱਨਿਆ ਦੋ ਪ੍ਰਸਪਰ ਵਿਰੋਧੀ ਗੱਲਾਂ ਸਮਝਦੇ ਸਨ। ਸੋ ਉਨ੍ਹਾਂ ਗੋਵਿੰਦ ਨੂੰ ਸਖ਼ਤ ਹਦਾਇਤ ਕੀਤੀ ਕਿ ਜਦੋਂ ਉਹ ਇਸ਼ਨਾਨ ਕਰ ਰਹੇ ਹੋਣ ਕਿਸੇ ਨੂੰ ਉਨ੍ਹਾਂ ਦੇ ਲਾਗੇ ਨਾ ਆਉਣ ਦਿੱਤਾ ਜਾਵੇ।

ਚੈਤੱਨਿਆ ਦੀ ਅਪਾਰ ਦੈਵੀ ਸ਼ਖ਼ਸੀਅਤ ਨੇ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਬਾਰੇ ਕਈ ਮਨੋ-ਕਲਪਿਤ ਗੱਲਾਂ ਨੂੰ ਜਨਮ ਦਿੱਤਾ। ਪਹਿਲਾਂ ਵਰਣਿਤ ਜਗਨਨਾਥ ਮੂਰਤੀ ਵਿਚ ਸਮਾ ਜਾਣ ਦੀ ਗੱਲ ਦੇ ਇਲਾਵਾ ਇਹ ਕਥਾ ਵੀ ਪ੍ਰਚਲਤ ਹੈ ਕਿ ਉਹ ਗੋਪੀ ਨਾਥ ਦੀ ਮੂਰਤੀ ਵਿਚ ਸਮਾ ਗਏ।

ਇਸ ਤੋਂ ਬਿਨਾਂ ਇਕ ਕਥਾ ਹੋਰ ਵੀ ਮਿਲਦੀ ਹੈ ਕਿ ਮਸਤੀ ਦੀ ਅਵਸਥਾ ਵਿਚ ਹੀ ਚੈਤੱਨਿਆ ਪੁਰੀ ਤੋਂ ਦੂਰ ਸਮੁੰਦਰ ਵਿਚ ਅਲੋਪ ਹੋ ਗਏ।

ਇਹ ਗੱਲ ਘੋਖਣ ਯੋਗ ਹੈ ਕਿਉਂਕਿ ਬਹੁਤ ਸਾਰੇ ਲੋਕਾਂ ਦਾ ਇਹੋ ਵਿਸ਼ਵਾਸ

ਹੈ । ਕ੍ਰਿਸ਼ਨ ਦਾਸ ਕਵੀਰਾਜ ਵਲੋਂ ਆਪਣੀ ਪ੍ਰਸਿੱਧ ਜੀਵਨੀ "ਚੈਤੱਨਿਆ ਚਰਿਤਾਮ੍ਰਿਤ" ਵਿਚ ਵੀ ਇਸੇ ਤਰ੍ਹਾਂ ਦੀ ਇਕ ਹੋਰ ਕਥਾ ਦਾ ਵਰਣਨ ਕੀਤਾ ਗਿਆ ਹੈ ।

ਇਸ ਨੁਕਤੇ ਉਤੇ ਕੋਈ ਰਾਇ ਦੇਣ ਤੋਂ ਪਹਿਲਾਂ ਸਾਨੂੰ "ਚੈਤੱਨਿਆ ਚਰਿਤਾਮ੍ਰਿਤ" ਵਿਚ ਦਿਤੇ ਗਏ ਚੈਤੱਨਿਆ ਦੇ ਜੀਵਨ ਦੇ ਅਖ਼ੀਰਲੇ ਦਿਨਾਂ ਦਾ ਅਤੇ ਇਕ ਵਿਸ਼ੇਸ਼ ਘਟਨਾ ਦਾ ਵਰਣਨ ਕਰਨਾ ਉਚਿਤ ਹੋਵੇਗਾ ।

ਆਪਣੇ ਜੀਵਨ ਦੇ ਅੰਤਲੇ ਪੜਾਅ ਵਿਚ ਚੈਤੱਨਿਆ ਬਹੁਤ ਸਮਾਂ "ਦਿਵ ਉਨਮਾਦ" ਦੀ ਅਵੱਸਥਾ ਵਿਚ ਰਹੇ ਸਨ । ਰਾਤਾਂ ਵੇਲੇ ਉਨ੍ਹਾਂ ਦੇ ਇਹ ਦੌਰੇ ਹੋਰ ਵੀ ਵਧਣ ਲੱਗੇ । ਆਪਣੇ ਆਪ ਉਤੇ ਉਨ੍ਹਾਂ ਦਾ ਕਾਬੂ ਹੌਲੀਹੌਲੀ ਖ਼ਤਮ ਹੋ ਗਿਆ । ਘੜੀ ਘੜੀ ਬਿਸਤਰਾ ਛਡ ਕੁਟੀਆ ਵਿਚੋਂ ਨਿਕਲ ਤੁਰਦੇ ਅਤੇ ਫੁੱਲਾਂ ਦੇ ਕਿਆਰਿਆਂ ਵਿਚ ਭਗਵਾਨ ਕ੍ਰਿਸ਼ਨ ਨੂੰ ਲਭਦੇ ਫਿਰਦੇ । ਇਸ ਤਰ੍ਹਾਂ ਦੀ ਅਵੱਸਥਾ ਬਹੁਤੀਆਂ ਰਾਤਾਂ ਵਿਚ ਹੋਣ ਲਗ ਪਈ ਜਿਸ ਕਰਕੇ ਆਪ ਦੇ ਸੇਵਕ ਅਤੇ ਸਾਥੀ ਜਿਥੋਂ ਤਕ ਵੀ ਹੁੰਦਾ ਕਾਫ਼ੀ ਸਾਵਧਾਨੀ ਰਖਦੇ ।

ਇਕ ਰਾਤ ਉਨ੍ਹਾਂ ਦੇ ਸਾਥੀ ਜਾਗੇ ਤਾਂ ਉਨ੍ਹਾਂ ਦੇਖਿਆ ਕਿ ਚੈਤੱਨਿਆ ਕੁਟੀਆ ਵਿਚ ਨਹੀਂ । ਭਾਲ ਸ਼ੁਰੂ ਹੋ ਗਈ । ਬਹੁਤ ਢੂੰਡ ਪਿਛੋਂ ਉਹ ਜਗਨਨਾਥ ਮੰਦਰ ਦੀ ਡਿਉੜੀ ਦੇ ਪਿਛਵਾੜਿਉਂ ਮਿਲ ਗਏ । ਉਥੇ ਉਹ ਬੇਸੁੱਧ ਡਿੱਗੇ ਪਏ ਸਨ । ਕੁਝ ਚਿਰ ਪਿਛੋਂ ਉਹ ਹੋਸ਼ ਵਿਚ ਆਏ ।

ਕੁਟੀਆ ਵਿਚ ਆ ਜਾਣ ਉਤੇ ਵੀ ਚੈਤੱਨਿਆ ਨੂੰ ਇਹ ਯਾਦ ਨਾ ਆਇਆ ਕਿ ਉਹ ਕਦੋਂ ਤੇ ਕਿਵੇਂ ਬਾਹਰ ਚਲੇ ਗਏ ਸਨ । ਸਾਰਾ ਸਮਾਂ ਉਹ ਬੇਸੁੱਧ ਹੀ ਰਹੇ ।

ਕੁਝ ਲਿਖਤੀ ਪ੍ਰਮਾਣ ਦਸਦੇ ਹਨ ਕਿ ਇਕ ਵਾਰ ਚੈਤੱਨਿਆ ਨੇ ਪੂਰੇ ਨੌਂ ਦਿਨ ਜਗਨਨਾਥ ਵਲਭ ਬਾਗ ਵਿਚ ਗੁਜ਼ਾਰੇ ।

ਉਨ੍ਹਾਂ ਦਿਨਾਂ ਵਿਚ ਚੈਤੱਨਿਆ ਵਧੇਰੇ ਕਰਕੇ ਨਰਿੰਦ੍ਰ ਸਰੋਵਰ, ਇੰਦ੍ਰਦਿਮੁਨ ਸਰੋਵਰ ਵਿਚ ਇਸ਼ਨਾਨ ਕਰਿਆ ਕਰਦੇ ਸਨ । ਕੁਝ ਸਮਾਂ ਉਹ ਪੁਰੀ ਵਿਚ ਗਿਮਦੀਚਾ ਦੇ ਘਰ ਵੀ ਰਹੇ ।

ਸ੍ਰੀਮੱਦ ਭਾਗਵਤ ਵਿਚੋਂ ਜਦੋਂ ਉਹ ਗਵਾਲਣਾਂ ਦਾ ਸ੍ਰੀ ਕ੍ਰਿਸ਼ਨ ਲਈ

ਵਿਯੋਗੀ ਵਿਰਲਾਪ ਸੁਣਦੇ ਤਾਂ ਮਸਤੀ ਵਿਚ ਖ਼ੀਵੇ ਹੋ ਉਠਦੇ ।

ਆਪਣੇ ਅਨਿਨ ਭਗਤਾਂ ਸਵੈਰੂਪ ਦਮੋਦਰ ਅਤੇ ਰਾਇ ਰਾਮਾਨੰਦ ਨੂੰ ਜਦ ਚੈਤੱਨਿਆ ਇਨ੍ਹਾਂ ਸਲੋਕਾਂ ਦੀ ਕਥਾ ਸੁਣਾਉਂਦੇ ਤਾਂ ਚੈਤੱਨਿਆ ਮਸਤੀ ਵਿਚ ਆ ਜਾਂਦੇ ।

ਇਸ ਪੜਾਅ ਉਤੇ ਉਨ੍ਹਾਂ ਦੇ ਨਿਕਟ ਵਰਤੀਆਂ ਨੇ ਇਕ ਬ੍ਰਾਹਮਣ ਨੂੰ ਰਾਤ ਵੇਲੇ ਉਨ੍ਹਾਂ ਦੀ ਨਿਗਰਾਨੀ ਕਰਨ ਲਈ ਨਿਯੁਕਤ ਕਰ ਦਿਤਾ ਤਾਂ ਜੋ ਪ੍ਰਭੂ ਚੈਤੱਨਿਆ ਬੇਹੋਸ਼ੀ ਵਿਚ ਕਿਤੇ ਕੁਟੀਆ ਤੋਂ ਬਾਹਰ ਹੀ ਨਾ ਨਿਕਲ ਤੁਰਨ ।

ਪਰ ਇਸ ਸਾਵਧਾਨੀ ਦੇ ਬਾਵਜੂਦ ਚੈਤੱਨਿਆ ਇਕ ਰਾਤ ਬੇਖ਼ੁਦੀ ਦੇ ਆਲਮ ਵਿਚ ਕੁਟੀਆ ਤੋਂ ਨਿਕਲ ਤੁਰੇ ਅਤੇ ਉਸੇ ਹਾਲਤ ਵਿਚ ਸਮੁੰਦਰ ਕੰਢੇ ਪਹੁੰਚ ਗਏ । ਵਿਸ਼ਾਲ ਸਮੁੰਦਰ ਵਲ ਵੇਖਦਿਆਂ ਉਸ ਦੇ ਗੂੜ੍ਹੇ ਨੀਲੇ ਪਾਣੀ ਨੇ ਉਨ੍ਹਾਂ ਨੂੰ ਏਨੀ ਧੂਹ ਪਾਈ ਕਿ ਉਨ੍ਹਾਂ ਸਮੁੰਦਰ ਵਿਚ ਛਾਲ ਮਾਰ ਦਿਤੀ । ਸਮੁੰਦਰ ਦਾ ਨੀਲਾ ਰੰਗ ਵੇਖ ਕੇ ਉਹ ਏਨੇ ਪ੍ਰਸੰਨ ਹੋਏ ਕਿ ਉਨ੍ਹਾਂ ਜਾਤਾ ਕਿ ਉਹ ਭਗਵਾਨ ਕ੍ਰਿਸ਼ਨ ਨੂੰ ਗਲਵਕੜੀਆਂ ਪਾ ਰਹੇ ਹਨ ਜਾਂ ਆਪਣੇ ਘਨਸ਼ਿਆਮ ਦੀ ਪ੍ਰਿਯ ਰੰਗ ਭੂਮੀ ਜਮਨਾ ਵਿਚ ਤਾਰੀਆਂ ਲਾ ਰਹੇ ਹਨ ।

ਉਸ ਵਕਤ ਇਕ ਮਾਛੀ ਨੇ ਉਨ੍ਹਾਂ ਨੂੰ ਸਮੁੰਦਰ ਵਿਚ ਛਾਲ ਮਾਰਦਿਆਂ ਵੇਖ ਲਿਆ । ਉਹ ਮਾਛੀ ਹਰ ਰੋਜ਼ ਸੂਰਜ ਅਸਤ ਹੋਣ ਉਤੇ ਮੱਛੀਆਂ ਫੜਨ ਲਈ ਜਾਲ ਪਾਇਆ ਕਰਦਾ ਸੀ । ਉਸ ਨੇ ਐਨ ਵੇਲੇ ਸਿਰ ਚੈਤੱਨਿਆ ਨੂੰ ਜਾ ਪਕੜਿਆ ਅਤੇ ਸਮੁੰਦਰ ਵਿਚੋਂ ਕਢ ਕੇ ਕੰਢੇ ਉਤੇ ਲੈ ਆਇਆ ।

ਏਨੇ ਚਿਰ ਨੂੰ ਸਵੈਰੂਪ ਦਮੋਦਰ, ਰਾਇ ਰਾਮਾਨੰਦ ਅਤੇ ਬਹੁਤ ਸਾਰੇ ਹੋਰ ਭਗਤ ਸਮੁੰਦਰ ਦੇ ਤੱਟ ਉਤੇ ਕੱਠੇ ਹੋ ਗਏ । ਪਹਿਲਾਂ ਉਹ ਚੈਤੱਨਿਆ ਨੂੰ ਜਗਨਨਾਥ ਮੰਦਰ ਵਿਚ ਅਤੇ ਸ਼ਹਿਰ ਦੇ ਗਲੀਆਂ ਬਜ਼ਾਰਾਂ ਵਿਚ ਲੱਭਦੇ ਰਹੇ ਸਨ । ਸਮਰਾਟ ਪ੍ਰਤਾਪਰੁਦਰ ਨੂੰ ਵੀ ਪਤਾ ਲਗ ਗਿਆ ਕਿ ਚੈਤੱਨਿਆ ਗੁੰਮ ਹੋ ਗਏ ਹਨ ਅਤੇ ਉਹ ਵੀ ਕਾਫ਼ੀ ਚਿੰਤਾਵਾਨ ਹੋ ਗਿਆ ।

ਸਵੈਰੂਪ ਦਮੋਦਰ ਅਤੇ ਰਾਇ ਰਾਮਾਨੰਦ ਜਦੋਂ ਲਭਦੇ ਲਭਦੇ ਸਮੁੰਦਰ ਤੱਟ ਉਤੇ ਆਏ ਤਾਂ ਉਨ੍ਹਾਂ ਨੇ ਵੇਖਿਆ ਕਿ ਚੈਤੱਨਿਆ ਬੇਸੁੱਧ ਪਏ ਹਨ

ਅਤੇ ਕੋਲ ਮਾਛੀ ਹੈ ਜਿਸ ਨੇ ਉਨ੍ਹਾਂ ਨੂੰ ਸਮੁੰਦਰ ਵਿਚੋਂ ਕਢਿਆ ਸੀ। ਚੈਤੱਨਿਆ ਨੂੰ ਹੋਸ਼ ਵਿਚ ਲਿਆਉਣ ਲਈ ਸਵੈਰੂਪ ਦਮੋਦਰ ਅਤੇ ਹੋਰਨਾਂ ਨੇ ਉਨ੍ਹਾਂ ਦੇ ਕੰਨਾਂ ਵਿਚ ਉਚੀ ਉਚੀ ਸ੍ਰੀ ਕ੍ਰਿਸ਼ਨ ਦਾ ਨਾਂ ਪੁਕਾਰਨਾ ਸ਼ੁਰੂ ਕਰ ਦਿਤਾ।

ਕੁਝ ਚਿਰ ਪਿਛੋਂ ਚੈਤੱਨਿਆ ਨੂੰ ਹੋਸ਼ ਆ ਗਈ ਪਰ ਉਹ ਏਨੇ ਕਮਜ਼ੋਰ, ਥੱਕੇ ਅਤੇ ਪੀਲੇ ਹੋਏ ਹੋਏ ਸਨ ਕਿ ਉਨ੍ਹਾਂ ਦੇ ਭਗਤ ਡਰ ਗਏ ਕਿ ਚੈਤੱਨਿਆ ਦਾ ਅੰਤ ਨੇੜੇ ਆ ਰਿਹਾ ਹੈ ਅਤੇ ਉਹ ਹਾਦਸੇ ਦੇ ਇਸ ਬੋਝ ਨੂੰ ਸਹਿਣ ਨਹੀਂ ਕਰ ਸਕਣਗੇ।

ਪਰ ਚੈਤੱਨਿਆ ਨੂੰ ਹੌਲੀ ਹੌਲੀ ਹੋਸ਼ ਆ ਗਈ ਜਿਸ ਨਾਲ ਸਭ ਨੂੰ ਸੁੱਖ ਦਾ ਸਾਹ ਆਇਆ।

ਕ੍ਰਿਸ਼ਨ ਦਾਸ ਕਵੀਰਾਜ ਨੇ ਚੈਤੱਨਿਆ ਦੇ ਉਸ ਯਾਦਗਾਰੀ ਉਪਦੇਸ਼ ਦਾ ਵਰਣਨ ਕੀਤਾ ਹੈ ਜਿਹੜਾ ਉਨ੍ਹਾਂ ਨੇ ਆਪਣੇ ਸਮੁੰਦਰ ਵਿਚ ਡੁਬਣ ਤੋਂ ਬਚਾਏ ਜਾਣ ਪਿਛੋਂ ਦਿਤਾ। ਇਹ ਉਨ੍ਹਾਂ ਵਲੋਂ ਰਾਇ ਰਾਮਾਨੰਦ ਨੂੰ ਅਮਲੀ ਸਿਖਿਆ ਦੇ ਰੂਪ ਵਿਚ ਦਿਤਾ ਗਿਆ ਇਕ ਰੂਹਾਨੀ ਸੰਦੇਸ਼ ਕਿਹਾ ਜਾ ਸਕਦਾ ਹੈ। ਚੈਤੱਨਿਆ ਨੇ ਫ਼ੁਰਮਾਇਆ, "ਨੇਕ ਬਣੋ ਅਤੇ ਆਪਣੇ ਆਪ ਨੂੰ ਘਾਹ ਦੀਆਂ ਤ੍ਰਿੜਾਂ ਤੋਂ ਵੀ ਨਿਮਰ ਸਮਝੋ, ਬ੍ਰਿਛ ਵਾਂਗ ਧੀਰਜਵਾਨ ਬਣੋ, ਬ੍ਰਿਛ ਆਪਣੇ ਵੱਢੇ ਜਾਣ ਦਾ ਕੋਈ ਗਿਲਾ ਨਹੀਂ ਕਰਦਾ, ਉਹ ਸੁਕ ਜਾਂਦਾ ਹੈ, ਪਰ ਆਪਣੇ ਲਈ ਕਿਸੇ ਤੋਂ ਪਾਣੀ ਦੀ ਇਕ ਬੂੰਦ ਨਹੀਂ ਮੰਗਦਾ। ਇਹ ਹਰ ਲੋੜਵਾਨ ਨੂੰ ਆਪਣੇ ਫੁਲ ਅਤੇ ਫਲ ਦੇਂਦਾ ਹੈ। ਹੰਕਾਰ ਵੈਸ਼ਨਵ ਦੇ ਲਾਗੇ ਵੀ ਨਹੀਂ ਫਟਕਣਾ ਚਾਹੀਦਾ। ਵੈਸ਼ਨਵ ਸਮਝੇ ਕਿ ਕ੍ਰਿਸ਼ਨ ਹਰ ਆਤਮਾ ਵਿਚ ਵਿਆਪਕ ਹਨ। ਇਸ ਲਈ ਹਰ ਜੀਵ ਦਾ ਸਤਿਕਾਰ ਬਿਨਾਂ ਕਿਸੇ ਸੁਆਰਥ ਤੋਂ ਕਰੋ। ਜਿਹੜਾ ਇਸ ਤਰ੍ਹਾਂ ਦਾ ਜੀਵਨ ਜੀਏਗਾ। ਅਤੇ ਕ੍ਰਿਸ਼ਨ ਦਾ ਨਾਮ ਜਪੇਗਾ ਉਸ ਨੂੰ ਹੀ ਪ੍ਰਮਾਤਮਾ ਦਾ ਪ੍ਰੇਮ ਪ੍ਰਾਪਤ ਹੋਵੇਗਾ।

ਚੈਤੱਨਿਆ ਜਦੋਂ ਇਹ ਸ਼ਬਦ ਉਚਾਰ ਰਹੇ ਸਨ, ਨਿਰਮਾਣਤਾ ਦੀ ਇਕ ਡੂੰਘੀ ਭਾਵਨਾ ਉਨ੍ਹਾਂ ਉਤੇ ਛਾਈ ਹੋਈ ਸੀ। ਫਿਰ ਕ੍ਰਿਸ਼ਨ ਜੀ ਅੱਗੇ ਉਨ੍ਹਾਂ ਅਰਦਾਸ ਕੀਤੀ, "ਹੇ ਕ੍ਰਿਸ਼ਨ ਮੈਨੂੰ ਆਪਣਾ ਦਾਸ ਬਣਾਉ ਅਤੇ ਭਗਤੀ

ਦੀ ਦਾਤ ਦਿਓ ।''

ਇਕ ਸੱਚੇ ਸੇਵਕ ਵਾਂਗ ਚੈਤੱਨਿਆ ਬਾਰੰਬਾਰ ਇਹੋ ਅਰਦਾਸ ਕਰਦੇ ਕਿ, ''ਪ੍ਰਭੂ ਮੈਨੂੰ ਆਪ ਦੇ ਦਾਸਾਂ ਦਾ ਦਾਸ ਕਰੋ ਅਤੇ ਆਪਣੀ ਭਗਤੀ ਦਾ ਦਾਨ ਦਿਓ ।''

ਮਗਰੋਂ ਉਨ੍ਹਾਂ ਨੇ ''ਪੱਦਾਵਲੀ'' ਦਾ ਇਕ ਸਲੋਕ ਉਚਾਰਿਆ । ਅਤੇ ਕਿਹਾ, ''ਮੈਂ ਫੁਲ, ਧਨ, ਗਿਆਨ ਅਤੇ ਨਾ ਕਾਵਿ ਮੰਗਦਾ ਹਾਂ, ਮੈਨੂੰ ਤਾਂ ਆਪਣੀ ਭਗਤੀ ਦਾ ਇਕ ਕਿਣਕਾ ਹੀ ਬਖ਼ਸ਼ ਦਿਓ ।''

ਫਿਰ ਉਨ੍ਹਾਂ ਕਿਹਾ, ''ਕ੍ਰਿਸ਼ਨ ਬਿਨਾਂ ਸਾਰਾ ਸੰਸਾਰ ਸੁੰਨਾ ਹੈ । ਮੈਨੂੰ ਜੇ ਕ੍ਰਿਸ਼ਨ ਦੁਖ ਵੀ ਦੇਣ ਮੈਂ ਸੁਖ ਕਰਕੇ ਜਾਣਾਂਗਾ, ਇਕ ਦਾਤ ਵਾਂਗ ਉਹ ਜੋ ਵੀ ਮੈਨੂੰ ਦੇਣਗੇ ਉਹ ਇਕ ਸ਼ਰਧਾਵਾਨ ਪਤਨੀ ਵਾਂਗ ਮੇਰੇ ਲਈ ਇਕ ਵਰਦਾਨ ਹੋਵੇਗਾ । ਦੁਨੀਆਂ ਭਾਵੇਂ ਕ੍ਰਿਸ਼ਨ ਨੂੰ ਚੰਗਾ ਕਹੇ ਜਾਂ ਮੰਦਾ ਮੈਨੂੰ ਇਸ ਦੀ ਕੋਈ ਪ੍ਰਵਾਹ ਨਹੀਂ । ਜੋ ਕੁਝ ਵੀ ਮੈਨੂੰ ਉਹ ਦੇਣਗੇ ਮੈਂ ਉਸ ਨੂੰ ਉਨ੍ਹਾਂ ਦੀ ਮਿਹਰ ਸਮਝ ਕੇ ਕਬੂਲ ਕਰਾਂਗਾ । ਮੈਂ ਆਪਣੇ ਆਪ ਲਈ ਕੁਝ ਨਹੀਂ ਲੋਚਦਾ । ਜੋ ਕੁਝ ਮੈਨੂੰ ਮਿਲਦਾ ਹੈ ਉਹ ਆਨੰਦ ਹੈ, ਦੁਨੀਆਂ ਦੀ ਨਜ਼ਰ ਵਿਚ ਭਾਵੇਂ ਉਹ ਦੁਖ ਹੋਵੇ ਜਾਂ ਸੁਖ ।''

ਚੈਤੱਨਿਆ ਜਦੋਂ ਇਹ ਕੁਝ ਉਚਾਰ ਰਹੇ ਸਨ ਉਨ੍ਹਾਂ ਦੇ ਨੇਤਰ ਸਜਲ ਹੋ ਗਏ । ਉਹ ਕੰਬਣ ਲਗ ਪਏ ਅਤੇ ਬੇਹੋਸ਼ੀ ਵਿਚ ਧਰਤੀ ਉਤੇ ਡਿਗ ਪਏ ।

ਕ੍ਰਿਸ਼ਨਦਾਸ ਕਵੀਰਾਜ ਦਾ ਗ੍ਰੰਥ ''ਚੈਤੱਨਿਆ ਚਰਿਤਾਮ੍ਰਿਤ'' ਇਥੇ ਮੁਕ ਜਾਂਦਾ ਹੈ । ਲੇਖਕ ਇਹ ਨਹੀਂ ਦਸਦਾ ਕਿ ਪ੍ਰਭੂ ਚੈਤੱਨਿਆ ਦਾ ਅੰਤ ਕਿਸ ਤਰ੍ਹਾਂ ਹੋਇਆ । ਵ੍ਰਿੰਦਾਵਨਦਾਸ ਦੇ ਗ੍ਰੰਥ ''ਚੈਤੱਨਿਆ ਭਾਗਵਤ'' ਵਿਚ ਵੀ ਇਸ ਬਾਰੇ ਕੁਝ ਨਹੀਂ ਦਸਿਆ ਗਿਆ । ਇਸੇ ਤਰ੍ਹਾਂ ਮੁਰਾਰੀ ਰਚਿਤ ''ਚੈਤੱਨਿਆ ਚਰਿਤ'' ਅਤੇ ਕਵੀਕਰਨਪੁਰ ਦੀ ਲਿਖੀ ਜੀਵਨੀ ਵਿਚ ਵੀ ਇਹ ਨਹੀਂ ਦਸਿਆ ਗਿਆ ਕਿ ਚੈਤੱਨਿਆ ਕਿਸ ਤਰ੍ਹਾਂ ਪਰਲੋਕ ਸਿਧਾਰੇ ।

''ਚੈਤੱਨਿਆ ਚਰਿਤਾਮ੍ਰਿਤੇ ਦੀ ਸਾਖੀ ਨੂੰ ਠੀਕ ਮੰਨਦਿਆਂ ਬਹੁਤ ਸਾਰੇ ਲੋਕ ਇਸ ਸਿੱਟੇ ਉਤੇ ਪੁਜਦੇ ਹਨ ਕਿ ਚੈਤੱਨਿਆ ਬੇਸੁਧ ਹੋ ਕੇ ਜਦੋਂ ਸਮੁੰਦਰ ਵਿਚ ਡਿੱਗੇ ਤਾਂ ਉਨ੍ਹਾਂ ਦੀ ਮ੍ਰਿਤੂ ਹੋ ਗਈ । ਉਨ੍ਹਾਂ ਦਾ ਖ਼ਿਆਲ

ਹੈ ਕਿ ਮਾਛੀ ਵਲੋਂ ਚੈਤੱਨਿਆ ਨੂੰ ਸਮੁੰਦਰ ਵਿਚੋਂ ਬਾਹਰ ਕਢ ਕੇ ਲਿਆਉਣ ਦੀ ਗੱਲ ਪਿਛੋਂ ਜੋੜੀ ਗਈ ਹੈ ।

ਕ੍ਰਿਸ਼ਨ ਦਾਸ ਕਵੀਰਾਜ ਦੇ ਕਥਨ ਅਨੁਸਾਰ ਸਮੁੰਦਰ ਵਿਚ ਡੁੱਬਣ ਦੀ ਗੱਲ ਵਧੇਰੇ ਮੰਨਣਯੋਗ ਹੈ, ਪਰ ਉਹ ਇਹ ਗੱਲ ਵਿਸ਼ੇਸ਼ ਰੂਪ ਵਿਚ ਕਹਿੰਦਾ ਹੈ ਕਿ ਮਾਛੀ ਨੇ ਠੀਕ ਹੀ ਉਨ੍ਹਾਂ ਨੂੰ ਸਮੁੰਦਰ ਵਿਚੋਂ ਕਢ ਕੇ ਲਿਆਂਦਾ ਅਤੇ ਕੁਝ ਚਿਰ ਪਿਛੋਂ ਚੈਤੱਨਿਆ ਹੋਸ਼ ਵਿਚ ਆ ਗਏ । ਇਸ ਦੇ ਨਾਲ ਹੀ ਸਮੁੰਦਰ ਵਿਚੋਂ ਕੱਢੇ ਜਾਣ ਪਿਛੋਂ ਦੇ ਉਨ੍ਹਾਂ ਦੇ ਕੁਝ ਭਾਸ਼ਣ ਵੀ ਮਿਲਦੇ ਹਨ ਅਤੇ ਕੁਝ ਘਟਨਾਵਾਂ ਵੀ ਜਿਨ੍ਹਾਂ ਦਾ ਵਰਣਨ "ਚੈਤੱਨਿਆ ਚਰਿਤਾਮ੍ਰਿਤ" ਵਿਚ ਕੀਤਾ ਗਿਆ ਹੈ ।

ਚੈਤੱਨਿਆ ਦੇ ਭਗਵਾਨ ਜਗਨਨਾਥ ਜਾਂ ਗੋਪੀਨਾਥ ਦੀ ਮੂਰਤੀ ਵਿਚ ਸਮਾ ਜਾਣ ਦੀਆਂ ਹੋਰ ਲੋਕ-ਪ੍ਰਿਯ ਮਨੌਤਾਂ ਅਤੇ ਕਰਾਮਾਤਾਂ ਨਿਰਮੂਲ ਪ੍ਰਤੀਤ ਹੁੰਦੀਆਂ ਹਨ ।

ਆਪ ਦੇ ਅੰਤ ਸਬੰਧੀ ਅਸਪੱਸ਼ਟ ਨੁਕਤੇ ਬਾਰੇ ਜੈਨੰਦ ਰਚਿਤ "ਚੈਤੱਨਿਆ ਮੰਗਲ" ਵਿਚੋਂ ਸਾਨੂੰ ਨਿਸਚਤ ਜਾਣਕਾਰੀ ਮਿਲ ਜਾਂਦੀ ਹੈ । ਇਸ ਜੀਵਨੀ ਨੂੰ ਵਿਦਵਾਨਾਂ ਵਲੋਂ ਭਾਵੇਂ ਪਰਮਾਣੀਕ ਨਹੀਂ ਮੰਨਿਆ ਜਾਂਦਾ ਅਤੇ ਬੰਗਾਲ ਦੇ ਸਨਾਤਨੀ ਵੈਸ਼ਨਵ ਇਸ ਨੂੰ ਮਾਨਤਾ ਨਹੀਂ ਦਿੰਦੇ ਫਿਰ ਵੀ ਇਸ ਵਿਚ ਇਹ ਦਸਿਆ ਗਿਆ ਹੈ ਕਿ ਚੈਤੱਨਿਆ ਦਾ ਅੰਤ ਕਿਵੇਂ ਹੋਇਆ ਸੀ ।

ਜੈਨੰਦ ਦੀ ਇਸ ਪੁਸਤਕ ਵਿਚ ਸਾਨੂੰ ਚੈਤੱਨਿਆ ਦੇ ਚਲਾਣੇ ਦਾ ਇਕ ਬੜਾ ਮਾਨਵੀ ਕਾਰਣ ਮਿਲਦਾ ਹੈ । ਬਹੁਤ ਸਾਰੇ ਆਧੁਨਿਕ ਵਿਦਵਾਨਾਂ ਨੇ ਇਸ ਵਿਚਾਰ ਨੂੰ ਪਰਵਾਨ ਵੀ ਕਰ ਲਿਆ ਹੈ । ਇਸ ਸੰਬੰਧ ਵਿਚ ਇਹ ਗੱਲ ਯਾਦ ਰਖਣ ਵਾਲੀ ਹੈ ਕਿ ਕਿਉਂਕਿ ਜੈਨੰਦ ਦੀ ਇਸ ਪੁਸਤਕ ਨੂੰ ਵੈਸ਼ਨਵ ਅਧਿਕਾਰੀਆਂ ਦੀ ਸਵੀਕ੍ਰਿਤੀ ਪ੍ਰਾਪਤ ਨਹੀਂ ਸੀ ਇਸ ਲਈ ਉਹ ਸਾਰੀ ਪ੍ਰਾਪਤ ਜਾਣਕਾਰੀ ਅਤੇ ਸਮੱਗਰੀ ਦੀ ਅਜ਼ਾਦੀ ਨਾਲ ਵਰਤੋਂ ਕਰ ਸਕਦਾ ਸੀ । ਇਕ ਪਾਸੇ ਉਸ ਨੂੰ ਕਿਸੇ ਤਰ੍ਹਾਂ ਦੀ ਕੋਈ ਮਜਬੂਰੀ ਨਹੀਂ ਸੀ ਅਤੇ ਦੂਜੇ ਪਾਸੇ ਇਸ ਤਰ੍ਹਾਂ ਦੀ ਖੁਲ੍ਹ ਕਰਕੇ ਸਨਾਤਨੀ ਸਾਹਿੱਤ ਦੇ ਸਬੰਧ ਵਿਚ ਕਿਸੇ ਹੋਰ ਨੂੰ ਪ੍ਰਾਪਤ ਨਹੀਂ ਸੀ ।

ਜੈਨੰਦ ਨੇ ਆਪਣੀ ਪੁਸਤਕ, "ਚੈਤੱਨਿਆ ਮੰਗਲ" ਵਿਚ ਇਹ ਵਿਸ਼ੇਸ਼ ਵਰਣਨ ਕੀਤਾ ਹੈ ਕਿ ਰੱਥ ਯਾਤਰਾ ਦੇ ਤਿਉਹਾਰ ਵੇਲੇ ਚੈਤੱਨਿਆ ਜਗਨਨਾਥ ਦੀ ਮੂਰਤੀ ਸਾਹਮਣੇ ਮਸਤੀ ਵਿਚ ਨਚਦੇ ਨਚਦੇ ਡਿੱਗ ਪਏ। ਡਿਗਣ ਨਾਲ ਉਨ੍ਹਾਂ ਦਾ ਖੱਬਾ ਗਿੱਟਾ ਇਕ ਰੋੜੇ ਉਤੇ ਵਜ ਕੇ ਜ਼ਖਮੀ ਹੋ ਗਿਆ ਅਤੇ ਉਹ ਛੇਤੀ ਹੀ ਚਲ ਵੱਸੇ। ਸਮਕਾਲੀ ਲਿਖਤਾਂ ਤੋਂ ਡਾ: ਬਿਮਨ ਬਿਹਾਰੀ ਮੌਜੁਮਦਾਰ ਨੇ ਜੋ ਨਿਰਣਾ ਕੀਤਾ ਹੈ ਉਸ ਅਨੁਸਾਰ ਚੈਤੱਨਿਆ ਦੀ ਮ੍ਰਿਤੂ ਦੀ ਤਾਰੀਖ 9 ਜੁਲਾਈ 1533 ਸਿੱਧ ਹੁੰਦੀ ਹੈ। ਆਪਣੇ ਬੇਵਕਤ ਚਲਾਣੇ ਵੇਲੇ ਚੈਤੱਨਿਆ 48 ਬਰਸਾਂ ਦੇ ਸਨ।

ਪ੍ਰੋਫ਼ੈਸਰ ਦਿਨੇਸ਼ਚੰਦਰ ਨੇ ਵਧੇਰੇ ਕਰਕੇ ਜੈਨੰਦ ਦੀ ਰਚਨਾ "ਚੈਤੱਨਿਆਮੰਗਲ" ਅਤੇ ਲੋਚਨ ਦਾਸ ਦੀ ਇਸੇ ਨਾਂ ਦੀ ਪੁਸਤਕ ਨੂੰ ਆਧਾਰ ਬਣਾ ਕੇ ਚੈਤੱਨਿਆ ਦੀ ਮ੍ਰਿਤੂ ਅਤੇ ਅੰਤਮ ਸੰਸਕਾਰਾਂ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਪ੍ਰਾਪਤ ਕੀਤੀ ਹੈ। ਪ੍ਰੋਫ਼ੈਸਰ ਸੇਨ ਸਮੇਤ ਇਸ ਘਟਨਾ ਦਾ ਵਰਣਨ ਇਸ ਤਰ੍ਹਾਂ ਕੀਤਾ ਗਿਆ ਹੈ।

ਪੁਰੀ ਵਿਚ ਰੱਥ ਯਾਤਰਾ ਜਲੂਸ ਵਿਚ ਚੈਤੱਨਿਆ ਮਸਤੀ ਵਿਚ ਨੱਚਦੇ ਨੱਚਦੇ ਡਿਗ ਪਏ ਅਤੇ ਉਨ੍ਹਾਂ ਦੀ ਇਕ ਲੱਤ ਜ਼ਖਮੀ ਹੋ ਗਈ। ਉਨ੍ਹਾਂ ਨੂੰ ਤੁਰੰਤ ਗੁੰਦੀਸ਼ਾ ਬਾਗ ਵਿਚ ਲਿਜਾਇਆ ਗਿਆ। ਇਥੇ ਉਨ੍ਹਾਂ ਨੂੰ ਜ਼ੋਰਦਾਰ ਬੁਖ਼ਾਰ ਹੋ ਗਿਆ ਅਤੇ ਅੰਤ ਕੋਈ ਤਿੰਨ ਵਜੇ ਬਾਅਦ ਦੁਪਹਿਰ ਹੋਇਆ।

ਜਿਵੇਂ ਨਿੱਤ ਦੀ ਮਰਿਆਦਾ ਸੀ ਗੁੰਦੀਸ਼ਾ ਨਿਵਾਸ ਦੇ ਦਰਵਾਜ਼ੇ ਉਦਣ ਤਿੰਨ ਵਜੇ ਤੋਂ ਪਿਛੋਂ ਖੋਲ੍ਹੇ ਗਏ ਅਤੇ ਪੰਡਿਤ ਦਰਵਾਜ਼ਿਆਂ ਪਿਛੇ ਚੈਤੱਨਿਆ ਦੀ ਅਰਥੀ ਤਿਆਰ ਕਰਦੇ ਰਹੇ। ਇਉਂ ਜਾਪਦਾ ਹੈ ਕਿ ਸਮਰਾਟ ਪ੍ਰਤਾਪਰੁਦਰ ਦੀ ਸੰਮਤੀ ਨਾਲ ਮ੍ਰਿਤਕ ਸਰੀਰ ਨੂੰ ਗੁੰਦੀਸ਼ਾ ਨਿਵਾਸ ਦੇ ਆਂਙਣ ਵਿਚ ਹੀ ਦਬਾ ਦਿਤਾ ਗਿਆ। ਬਹੁਤ ਸਾਰੇ ਫੁੱਲ ਚੋਰ ਦਰਵਾਜ਼ੇ ਥਾਣੀਂ ਅੰਦਰ ਖੜੇ ਗਏ।

ਮੰਦਰ ਦੀ ਬੰਦ ਡਿਉੜ੍ਹੀ ਦੇ ਬਾਹਰ ਚੈਤੱਨਿਆ ਦੀ ਹਾਲਤ ਦਾ ਪਤਾ ਲੈਣ ਲਈ ਬਹੁਤ ਸਾਰੇ ਲੋਕ ਇਕੱਠੇ ਹੋ ਗਏ, ਇਨ੍ਹਾਂ ਵਿਚ ਸ੍ਰੀਵਾਸਾ, ਮੁਰਾਰੀ ਦੱਤ, ਗੌੜੀਦਾਸ ਅਤੇ ਕੁਝ ਹੋਰ ਆਗਿਆਪਾਲ ਸ਼ਰਧਾਲੂ ਵੀ ਸਨ ਜਿਨ੍ਹਾਂ ਨੂੰ ਮੰਦਰ ਦੇ ਅੰਦਰ ਨਾ ਜਾਣ ਦਿੱਤਾ ਗਿਆ।

ਦੇਹ ਨੂੰ ਮੰਦਰ ਦੇ ਵਿਚ ਹੀ ਮੂਰਤੀਆਂ ਵਾਲੇ ਕਮਰੇ ਦੇ ਨਾਲ ਲਗਦੇ ਮੰਡਪ ਦੀ ਇਕ ਨੁੱਕਰ ਵਿਚ ਦਫ਼ਨਾਇਆ ਗਿਆ। ਇਸ ਮੰਤਵ ਲਈ ਫ਼ਰਸ਼ ਦੇ ਕੁਝ ਪੱਥਰ ਉਖਾੜ ਦਿੱਤੇ ਗਏ ਅਤੇ ਦੇਹ ਨੂੰ ਵਿਚ ਰਖ ਕੇ ਪੱਥਰ ਫੇਰ ਉਸੇ ਤਰ੍ਹਾਂ ਜੋੜ ਦਿਤੇ ਗਏ ਤਾਂ ਜੋ ਦੇਹ ਦੇ ਦਫ਼ਨਾਏ ਜਾਣ ਦਾ ਕੋਈ ਨਿਸ਼ਾਨ ਵੀ ਨਜ਼ਰ ਨਾ ਆਵੇ। ਇਹ ਸਾਰਾ ਕੁਝ ਕਰਦਿਆਂ ਕਈ ਘੰਟੇ ਲਗ ਗਏ।

ਫਿਰ ਰਾਤ ਦੇ ਕੋਈ ਅੱਠ ਵਜੇ ਗੁੰਦੀਸ਼ਾ ਮੰਦਰ ਦੇ ਦਰਵਾਜ਼ੇ ਖੋਲ੍ਹੇ ਗਏ ਅਤੇ ਇਹ ਘੋਸ਼ਣਾ ਕੀਤੀ ਗਈ ਕਿ ਚੈਤੱਨਿਆ ਪ੍ਰਭੂ ਇਸ ਸੰਸਾਰ ਵਿਚ ਨਹੀਂ ਹਨ।

ਗੁੰਦੀਸ਼ਾ ਆਸ਼੍ਰਮ ਦੇ ਮੰਡਪ ਦੀ ਨੁੱਕਰ ਵਿਚ ਮੂਰਤੀਆਂ ਵਾਲੇ ਕਮਰੇ ਦੇ ਲਾਗੇ ਪੱਥਰ ਉਤੇ ਚੈਤੱਨਿਆ ਪ੍ਰਭੂ ਦੇ ਪੈਰਾਂ ਦੇ ਨਿਸ਼ਾਨ ਲਗੇ ਹੋਏ ਹਨ। ਪ੍ਰੋਫ਼ੈਸਰ ਦਿਨੇਸ਼ ਚੰਦਰ ਸੇਨ ਦਾ ਅਨੁਮਾਨ ਹੈ ਕਿ ਇਹ ਚੈਤੱਨਿਆ ਦੇ ਦਫ਼ਨਾਏ ਜਾਣ ਵੇਲੇ ਦੇ ਨਿਸ਼ਾਨ ਹੋਣੇ ਹਨ, ਨਹੀਂ ਤੇ ਗੁੰਦੀਸ਼ਾ ਮੰਦਰ ਵਿਚ ਉਨ੍ਹਾਂ ਦੇ ਪਹਿਲੇ ਨਿਸ਼ਾਨ ਹੋਣ ਦਾ ਕੋਈ ਕਾਰਣ ਹੀ ਨਹੀਂ, ਕਿਉਂਕਿ ਚੈਤੱਨਿਆ ਦੇ ਪ੍ਰਿਯ ਸਥਾਨ ਤਾਂ ਜਗਨਨਾਥ ਮੰਦਰ ਅਤੇ ਗੋਪੀਨਾਥ ਮੰਦਰ ਹੁੰਦੇ ਸਨ ਨਾ ਕਿ ਗੁੰਦੀਸ਼ਾ ਮੰਦਰ। ਪ੍ਰੋਫ਼ੈਸਰ ਸੇਨ ਲਿਖਦੇ ਹਨ ਕਿ ਇਹ ਉਨ੍ਹਾਂ ਦਾ ਇਕ ਕਿਆਸ ਹੀ ਹੈ ਅਤੇ ਇਸ ਬਾਰੇ ਉਹ ਵਧੇਰੇ ਕੁਝ ਨਹੀਂ ਕਹਿਣਾ ਚਾਹੁੰਦੇ।

ਚੈਤੱਨਿਆ ਦੀ ਮ੍ਰਿਤੂ ਬਾਰੇ ਇਕ ਹੋਰ ਭੈ ਭੀਤ ਕਰਨ ਵਾਲੀ ਘਟਨਾ ਵੀ ਮਿਲਦੀ ਹੈ। ਇਸ ਗੱਲ ਤੋਂ ਈਰਖਾ ਖਾ ਕੇ ਕਿ ਉੜੀਸਾ ਦੇ ਸਮਰਾਟ ਉਤੇ ਚੈਤੱਨਿਆ ਦਾ ਪ੍ਰਭਾਵ ਬਹੁਤ ਵਧ ਗਿਆ ਸੀ, ਹੋ ਸਕਦਾ ਹੈ ਕਿ ਕੁਝ ਪੰਡਿਤਾਂ ਨੇ ਗੁੰਦੀਸ਼ਾ ਮੰਦਰ ਵਿਚ ਹੀ ਉਨ੍ਹਾਂ ਦੀ ਹੱਤਿਆ ਕਰਨ ਦੀ ਗੋਂਦ ਗੁੰਦੀ ਹੋਵੇ।

ਪਰ ਜਿਵੇਂ ਪ੍ਰੋ: ਦਿਨੇਸ਼ ਚੰਦਰ ਸੇਨ ਨੇ ਦਸਿਆ ਹੈ ਕਿ ਸਮਰਾਟ ਪ੍ਰਤਾਪਰੁਦਰ ਦੀ ਰਾਜਧਾਨੀ ਵਿਚ ਇੰਜ ਹੋਣਾ ਸੰਭਵ ਨਹੀਂ ਸੀ, ਕਿਉਂਕਿ ਸਮਰਾਟ ਚੈਤੱਨਿਆ ਨੂੰ ਈਸ਼ਵਰ ਦਾ ਅਵਤਾਰ ਸਮਝਦਾ ਸੀ ਅਤੇ ਉਨ੍ਹਾਂ ਲਈ ਕੋਈ ਵੀ ਕੁਰਬਾਨੀ ਕਰਨ ਲਈ ਤਿਆਰ ਸੀ। ਚੈਤੱਨਿਆ ਦੀ ਮ੍ਰਿਤੂ

ਬਾਰੇ ਇਨ੍ਹਾਂ ਸਾਰੇ ਵਿਚਾਰਾਂ ਦੀ ਘੋਖ ਪਰਖ ਕਰਕੇ ਜੈਨੰਦ ਦੀ ਪੁਸਤਕ "ਚੈਤੱਨਿਆ ਮੰਗਲ" ਵਿਚ ਵਰਣਿਤ ਅਤੇ ਪ੍ਰੋ: ਦਿਨੇਸ਼ ਚੰਦਰ ਸੇਨ ਵਲੋਂ ਵਿਆਖਿਆਤ ਘਟਨਾ ਠੀਕ ਪ੍ਰਤੀਤ ਹੁੰਦੀ ਹੈ।

## ਮੱਤ ਦਾ ਪਰਚਾਰ

ਇਹ ਗੱਲ ਚੇਤੇ ਰਖਣ ਵਾਲੀ ਹੈ ਕਿ ਚੈਤੱਨਿਆ ਨੇ ਆਪਣੇ ਅਨੁਆਈਆਂ ਨੂੰ ਜਥੇਬੰਦ ਕਰਨ ਵਿਚ ਕੋਈ ਸਰਗਰਮ ਕੰਮ ਨਹੀਂ ਕੀਤਾ। ਉਨ੍ਹਾਂ ਦੇ ਉਚ ਪੱਧਰੇ ਸੰਨਿਆਸੀ ਜੀਵਨ ਅਤੇ ਧਾਰਮਕ ਸ਼ਖ਼ਸੀਅਸਤ ਨੇ ਉਨ੍ਹਾਂ ਦੇ ਮੁਖੀ ਸ਼ਿਸ਼ਾਂ ਨੂੰ ਆਦਰਸ਼ ਭਗਤੀ ਲਈ ਇਕ ਪ੍ਰੇਰਨਾ ਦਾ ਕੰਮ ਦਿੱਤਾ, ਅਤੇ ਉਨ੍ਹਾਂ ਨੇ ਅਗੋਂ ਇਸ ਨਵ-ਵੈਸ਼ਨਵ ਮੱਤ ਨੂੰ ਪ੍ਰਚਾਰਿਆ। ਉਨ੍ਹਾਂ ਦੇ ਪ੍ਰਥਮ ਸ਼ਿਸ਼ਾਂ ਅਤੇ ਚੇਲਿਆਂ ਨੇ ਇਸ ਮੱਤ ਦੀ ਪਰਿਭਾਸ਼ਾ ਕੀਤੀ ਅਤੇ ਇਸ ਦੇ ਰੀਤੀ ਰਿਵਾਜਾਂ ਦੀ ਮਰਿਆਦਾ ਬੰਨ੍ਹੀ।

ਉਨ੍ਹਾਂ ਦੇ ਅਨੁਆਈਆਂ ਰਾਹੀਂ ਦੋ ਮੁਖ ਸੰਪ੍ਰਦਾਵਾਂ ਜਾਂ ਕੇਂਦਰ ਵਿਕਸਤ ਹੋਏ। ਇਕ ਉੱਤਰ ਪ੍ਰਦੇਸ਼ ਵਿਚ ਵ੍ਰਿੰਦਾਵਨ ਦਾ ਅਤੇ ਦੂਜਾ ਬੰਗਾਲ ਵਿਚ ਨਵਦਵੀਪ ਦਾ। ਇਕ ਹੋਰ ਕੇਂਦਰ ਉੜੀਸਾ ਵਿਚ ਪੁਰੀ ਵਿਖੇ ਸੀ। ਇਨ੍ਹਾਂ ਵਿਚੋਂ ਉਨ੍ਹਾਂ ਦੇ ਵ੍ਰਿੰਦਾਵਨ ਵਾਲੇ ਚੇਲਿਆਂ ਨੇ ਇਸ ਮੱਤ ਦੇ ਸਿਧਾਂਤ ਅਤੇ ਰੀਤੀਆਂ ਨੂੰ ਨਿਸਚਤ ਕਰਨ ਅਤੇ ਉਨ੍ਹਾਂ ਨੂੰ ਪ੍ਰਚਾਰਣ ਦਾ ਕੰਮ ਕੀਤਾ। ਇਨ੍ਹਾਂ ਸਿਧਾਂਤਾਂ ਨੂੰ ਬੰਗਾਲ ਵੈਸ਼ਨਵਵਾਦ ਜਾਂ ਚੈਤੱਨਿਆਵਾਦ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਇਥੇ ਇਹ ਦੱਸਣ ਦੀ ਲੋੜ ਹੈ ਕਿ ਹੋਰ ਵੈਸ਼ਨਵ ਸੰਪ੍ਰਦਾਵਾਂ ਦੇ ਬਾਨੀਆਂ ਵਾਂਗ ਚੈਤੱਨਿਆ ਨੇ ਆਪਣੇ ਵਿਚਾਰ, ਵਿਸ਼ਵਾਸ ਜਾਂ ਕਿਸੇ ਵੀ ਧਾਰਮਕ ਕਾਰਜ ਨੂੰ ਲਿਖਤੀ ਰੂਪ ਨਹੀਂ ਦਿੱਤਾ। ਇਹ ਮੱਤ ਉਨ੍ਹਾਂ ਦੀ ਨਿਵੇਕਲੀ ਰੂਹਾਨੀ ਸ਼ਖ਼ਸੀਅਤ ਤੋਂ ਆਕਰਸ਼ਿਤ ਉਨ੍ਹਾਂ ਦੇ ਦੁਆਲੇ ਹੀ ਵਿਕਸਿਤ ਹੋਇਆ ਅਤੇ ਮਗਰੋਂ ਉਨ੍ਹਾਂ ਦੇ ਸ਼ਿਸ਼ਾਂ ਨੇ ਇਸ ਨੂੰ ਪ੍ਰਚਾਰਿਆ।

ਚੈਤੱਨਿਆ ਦੇ ਕੇਵਲ ਭਜਨਾਂ ਨਾਲ ਹੀ ਲੋਕ ਉਨ੍ਹਾਂ ਦੇ ਮੱਤ ਵਿਚ ਸ਼ਾਮਲ ਨਾ ਹੋਏ ਸਗੋਂ ਉਨ੍ਹਾਂ ਦਾ ਆਦਰਸ਼ ਧਾਰਮਕ ਜੀਵਨ ਵੇਖ ਕੇ ਉਸ ਵਲ ਖਿਚੇ ਆਏ। ਜਿਵੇਂ ਕਵੀ ਕਰਨਪੁਰ ਦਸਦਾ ਹੈ ਕਿ, ਚੈਤੱਨਿਆ ਦੀ ਪ੍ਰਭੂ ਭਗਤੀ ਵਲ ਵੇਖ ਕੇ ਹੀ ਲੋਕ ਬਿਨਾਂ ਕਿਸੇ ਉਪਦੇਸ਼ ਦੇ ਉਨ੍ਹਾਂ ਦੇ ਭਗਤ ਬਣ ਗਏ। ਉਨ੍ਹਾਂ ਦਾ ਸੱਚ ਦਾ ਅਨੁਭਵ ਹੀ ਲੋਕਾਂ ਉਤੇ ਜਾਦੂ-ਅਸਰ ਕਰਦਾ ਸੀ। ਉਹ ਭਗਤੀ ਦੇ ਵਿਸਮਾਦ ਵਿਚ ਗੁਆਚ ਜਾਂਦੇ ਅਤੇ ਉਨ੍ਹਾਂ ਦੀ ਅਪਾਰ ਭਗਤੀ ਭਾਵਨਾ ਵੇਖ ਕੇ ਲੋਕ ਧੁਰ ਅੰਦਰੋਂ ਪ੍ਰਭਾਵਤ ਹੋ ਜਾਂਦੇ। ਵਾਸਦੇਵ ਸਰਵਭੌਮ ਵਰਗੇ ਉਘੇ ਮਾਰਤੰਡ ਅਤੇ ਸਮਰਾਟ ਪ੍ਰਤਾਪਰੁਦਰ ਵਰਗੇ ਹੋਰ ਕਈ ਸਮਰੱਥ ਪੁਰਸ਼ਾਂ ਦੇ ਉਨ੍ਹਾਂ ਦੇ ਮੱਤ ਵਿਚ ਆ ਜਾਣ ਦੇ ਉਦਾਹਰਣ ਦਸਦੇ ਹਨ ਕਿ ਚੈਤੱਨਿਆ ਦੀ ਧਾਰਮਕ ਤੀਬਰਤਾ ਵੱਡੇ ਵੱਡੇ ਲੋਕਾਂ ਨੂੰ ਵੀ ਹਲੂਣ ਕੇ ਰਖ ਦੇਂਦੀ ਸੀ।

ਚੈਤੱਨਿਆ ਦੇ ਰੂਹਾਨੀ ਅਨੁਭਵਾਂ ਅਤੇ ਉਨ੍ਹਾਂ ਦੇ ਮੁਖ ਸ਼ਿਸ਼ਾਂ ਅਤੇ ਅਨੁਆਈਆਂ ਨਾਲ ਉਨ੍ਹਾਂ ਦੇ ਨਿੱਜੀ ਸੰਬੰਧਾਂ ਨੇ ਵੈਸ਼ਨਵ ਲਹਿਰ ਦੀ ਸੰਚਾਲਕ ਸ਼ਕਤੀ ਦਾ ਕੰਮ ਦਿਤਾ। ਉਨ੍ਹਾਂ ਦੇ ਜੀਵਨ ਅਤੇ ਸ਼ਖ਼ਸੀਅਤ ਦੇ ਅਦੁੱਤੀ ਉਦਾਹਰਣਾਂ ਨੇ ਉਨ੍ਹਾਂ ਦੇ ਮੁਖ ਚੇਲਿਆਂ ਨੂੰ ਇਸ ਲਹਿਰ ਨੂੰ ਪ੍ਰਵਾਨ ਚੜ੍ਹਾਉਣ ਤੇ ਪ੍ਰਸਾਰ ਲਈ ਉਤਸਾਹਤ ਕੀਤਾ।

ਇਹ ਕਾਰਜ ਚੈਤੱਨਿਆ ਪ੍ਰਭੂ ਦੀ ਮ੍ਰਿਤੂ ਤੋਂ ਪਿਛੋਂ ਵੀ ਚਲਦਾ ਰਿਹਾ। ਉਨ੍ਹਾਂ ਨੇ ਆਪਣੇ ਜੀਵਨ ਦੀ ਮਿਸਾਲ ਇਕ ਆਦਰਸ਼ ਰੂਪ ਵਿਚ ਵੈਸ਼ਨਵਾਂ ਦੇ ਸਾਹਮਣੇ ਰਖੀ ਜਿਸ ਉਤੇ ਉਹ ਚਲਦੇ ਰਹੇ। ਰਾਧਾ ਕ੍ਰਿਸ਼ਨ ਦੀ ਪ੍ਰੇਮਾ ਭਗਤੀ ਨੇ ਉਨ੍ਹਾਂ ਦੇ ਮੱਤ ਅਤੇ ਲਹਿਰ ਨੂੰ ਉਤਸ਼ਾਹ ਦਿਤਾ ਅਤੇ ਇਹ ਉਨ੍ਹਾਂ ਦੇ ਚੇਲਿਆਂ ਦੀ ਅਗਵਾਈ ਹੇਠ ਹੌਲੀ ਹੌਲੀ ਸੰਗਠਿਤ ਬੰਗਾਲ ਵੈਸ਼ਨਵ ਸੰਪ੍ਰਦਾ ਦਾ ਰੂਪ ਧਾਰਨ ਕਰ ਗਈ।

ਵਿਦਵਾਨ ਅਤੇ ਸਮਾਜ ਦੇ ਹੋਰ ਪ੍ਰਤਿਸ਼ਟ ਲੋਕ, ਜਿਹੜੇ ਇਸ ਲਹਿਰ ਵਲ ਖਿਚੇ ਗਏ, ਉਹੋ ਹੀ ਇਸ ਦੇ ਪ੍ਰਚਾਰਕ ਅਤੇ ਚਾਲਕ ਬਣਦੇ ਗਏ। ਚੈਤੱਨਿਆ ਨੇ ਉਨ੍ਹਾਂ ਨੂੰ ਆਪਣੀ ਨਿਸ਼ਕਾਮ ਭਗਤੀ ਭਾਵਨਾ ਦੀ ਟੁੰਬਣਾ ਨਾਲ ਪਰੇਰਿਆ। ਪ੍ਰਭੂ ਭਗਤੀ ਦੇ ਸਿੱਧੇ ਸਾਦੇ ਤਰੀਕਿਆਂ ਅਤੇ ਰੀਤੀਆਂ,

ਖਿਚਦਾਇਕ ਵਿਚਾਰਾਂ ਅਤੇ ਚੈਤੱਨਿਆ ਦੀ ਮੁਕਤੀ ਦਾਤਾ ਸ਼ਕਤੀ ਨੇ ਲੋਕਾਂ ਨੂੰ ਇਸ ਮੱਤ ਅਤੇ ਲਹਿਰ ਦੇ ਸਿਧਾਂਤਕ ਅਤੇ ਅਮਲੀ ਦੋਹਾਂ ਪੱਖਾਂ ਦੀ ਪਾਲਣਾ ਕਰਨ ਲਈ ਪਰੇਰਿਆ । ਇਸ ਸੰਖੇਪ ਜਿਹੇ ਵਰਣਨ ਤੋਂ ਪਤਾ ਲਗ ਸਕਦਾ ਹੈ ਕਿ ਇਸ ਸੰਪ੍ਰਦਾ ਅਤੇ ਮੱਤ ਨਾਲ ਚੈਤੱਨਿਆ ਦੇ ਨਿਜੀ ਸੰਬੰਧ ਕਿਸ ਤਰ੍ਹਾਂ ਦੇ ਸਨ ।

# 3. ਵ੍ਰਿੰਦਾਵਨ ਦੇ ਛੇ ਗੋਸੁਆਮੀ

ਚੈਤੱਨਿਆ ਦੇ ਮੱਤ ਤਥਾ ਲਹਿਰ ਨੂੰ ਸਿਧਾਂਤਕ ਅਤੇ ਅਮਲੀ ਤੌਰ ਤੇ ਵਿਕਸਤ ਕਰਨ ਦੇ ਕੰਮ ਨੂੰ ਸੰਪੂਰਣ ਕਰਨ ਦਾ ਮਾਣ ਚੈਤੱਨਿਆ ਦੇ ਵ੍ਰਿੰਦਾਵਨ ਵਾਲੇ ਚੇਲਿਆਂ ਨੂੰ ਹੈ । ਵ੍ਰਿੰਦਾਵਨ ਧਾਮ ਦੇ ਛੇ ਮੁਖ ਨੇਤਾ ਪਿਛੋਂ ਜਾ ਕੇ ਵ੍ਰਿੰਦਾਵਨ ਦੇ ਛੇ ਗੋਸੁਆਮੀਆਂ ਦੇ ਨਾਂ ਨਾਲ ਪ੍ਰਸਿੱਧ ਹੋਏ। ਇਹ ਸਨ :—ਰੂਪਾ, ਸਨਾਤਨ, ਰਘੂਨਾਥ ਦਾਸ, ਰਘੂਨਾਥ ਭੱਟ, ਗੋਪਾਲ ਭੱਟ । ਅਤੇ ਜੀਵਾ । ਇਨ੍ਹਾਂ ਵਿਚੋਂ ਪਹਿਲੇ ਪੰਜ ਚੈਤੱਨਿਆ ਦੇ ਸਿੱਧੇ ਚੇਲੇ ਸਨ। ਰਘੁਨਾਥ ਭੱਟ ਨੂੰ ਛੱਡ ਕੇ ਬਾਕੀ ਸਾਰਿਆਂ ਨੇ ਵੈਸ਼ਨਵਵਾਦ ਦੇ ਭਿੰਨ ਭਿੰਨ ਪੱਖਾਂ ਉਤੇ ਲਿਖਿਆ ਅਤੇ ਇਸ ਮੰਤਵ ਲਈ ਉਨ੍ਹਾਂ ਨੇ ਸੰਸਕ੍ਰਿਤ ਜਾਂ ਸਾਧ ਭਾਸ਼ਾ ਦੀ ਵਰਤੋਂ ਕੀਤੀ ।

ਚੈਤੱਨਿਆ ਨੇ ਰੂਪਾ ਅਤੇ ਸਨਾਤਨ ਦੋਹਾਂ ਭਰਾਵਾਂ ਨੂੰ ਉਚੇਚੇ ਰੂਪ ਵਿਚ ਵੈਸ਼ਨਵ ਮੱਤ ਦੇ ਦਾਰਸ਼ਨਿਕ ਤੱਤ ਅਤੇ ਰਸ ਸ਼ਾਸਤਰ ਲਿਖਣ ਦਾ ਕੰਮ ਸੌਂਪਿਆ । ਇਨ੍ਹਾਂ ਦੀ ਸਹਾਇਤਾ ਪਿਛੋਂ ਜਾ ਕੇ ਉਨ੍ਹਾਂ ਦੇ ਵਿਦਵਾਨ ਭਤੀਜੇ ਜੀਵਾ ਨੇ ਕੀਤੀ। ਸੰਨਿਆਸੀ ਹੋਣ ਦੇ ਨਾਲ ਨਾਲ ਇਹ ਦਰਸ਼ਨਵੇਤਾ, ਕਵੀ ਅਤੇ ਮਹਾਨ ਸਾਹਿਤਕਾਰ ਵੀ ਸਨ। ਇਨ੍ਹਾਂ ਤਿੰਨਾਂ ਨੂੰ ਵੈਸ਼ਨਵ ਮੱਤ ਦੇ ਅਧਿਕਾਰਪੂਰਨ ਪੰਡਿਤ ਅਤੇ ਸਿਖਿਅਕ ਸਮਝਿਆ ਜਾਂਦਾ ਸੀ। ਆਪਣੀ ਅਟੱਲ ਸ਼ਰਧਾ, ਵਿਦਵਤਾ, ਤਿਆਗ ਅਤੇ ਸੱਚੇ ਸੁੱਚੇ ਆਚਾਰ ਸਦਕਾ ਵੈਸ਼ਨਵ ਮੱਤ ਵਿਚ ਇਨ੍ਹਾਂ ਨੂੰ ਭਾਰੀ ਆਦਰ ਦੀ ਦ੍ਰਿਸ਼ਟੀ ਨਾਲ ਵੇਖਿਆ ਜਾਂਦਾ ਸੀ।

ਗੋਪਾਲ ਭੱਟ ਵੀ ਇਨ੍ਹਾਂ ਤਿੰਨਾਂ ਨਾਲ ਗੂੜ੍ਹੀ ਤਰ੍ਹਾਂ ਸੰਬੰਧਤ ਸੀ। ਉਹ ਦੱਖਣੀ ਭਾਰਤ ਦਾ ਬ੍ਰਾਹਮਣ ਭਾਵ ਗ਼ੈਰ-ਬੰਗਾਲੀ ਸੀ । ਵਧੇਰੇ ਕਰਕੇ ਉਸ ਨੇ ਵੈਸ਼ਨਵਵਾਦ ਦੇ ਸਮਾਜਕ ਅਤੇ ਧਾਰਮਕ ਰਹਿਤ ਮਰਿਆਦਾ ਦੇ ਵੱਡੇ ਵੱਡੇ ਗੰਥ ਰਚੇ। ਇਸ ਮੱਤ ਦੇ ਨੇਮਾਂ ਅਤੇ ਰਹੁ ਰੀਤਾਂ ਬਾਰੇ

ਇਸ ਦੇ ਗ੍ਰੰਥ ਨੂੰ ਇਕ ਪ੍ਰਮਾਣੀਕ ਅਤੇ ਅਧਿਕਾਰ ਪੂਰਨ ਗ੍ਰੰਥ ਮੰਨਿਆ ਜਾਂਦਾ ਹੈ ਅਤੇ ਬੰਗਾਲੀ ਵੈਸ਼ਨਵਾਂ ਵਿਚ ਵੀ ਇਸ ਦਾ ਸਮਾਨ ਅਤੇ ਸਤਿਕਾਰ ਕੀਤਾ ਜਾਂਦਾ ਹੈ।

ਗੌਂਡੀਆ ਵੈਸ਼ਨਵ ਦੇ ਇਨ੍ਹਾਂ ਵਿਦਵਾਨ ਅਚਾਰਜਾਂ ਅਤੇ ਨਾਲ ਹੀ ਚੈਤੱਨਿਆ ਦੇ ਇਕ ਹੋਰ ਅਨਿਨ ਭਗਤ ਲੋਕ ਨਾਥ ਨੇ ਚੈਤੱਨਿਆ ਦੇ ਹੁਕਮ ਅਨੁਸਾਰ ਆਧੁਨਿਕ ਵ੍ਰਿੰਦਾਵਨ ਨੂੰ ਲਭਿਆ ਅਤੇ ਉਸਾਰਿਆ। ਇਨ੍ਹਾਂ ਲੋਕਾਂ ਦੇ ਧਾਰਮਕ ਅਤੇ ਸੰਸਕ੍ਰਿਤਕ ਉੱਦਮ, ਮਹਾਨ ਕੁਰਬਾਨੀ, ਅਪਾਰ ਵਿਦਵਤਾ, ਸ਼ਿਸ਼ਟਾਚਾਰ ਅਤੇ ਆਦਰਸ਼ ਸ਼ਰਧਾ ਨੇ ਵ੍ਰਿੰਦਾਵਨ ਨੂੰ ਨਾ ਕੇਵਲ ਅਬਾਦ ਕੀਤਾ ਸਗੋਂ ਵੈਸ਼ਨਵ ਮੱਤ ਦਾ ਇਕ ਉਘਾ ਧਾਮ ਵੀ ਬਣਾ ਦਿਤਾ। ਗੋਡੀਆ ਵੈਸ਼ਨਵਵਾਦ ਦੇ ਸਿਧਾਂਤ ਇਨ੍ਹਾਂ ਛੇ ਗੋਸੁਆਮੀਆਂ ਨੇ ਹੀ ਨਿਸਚਤ ਕੀਤੇ। ਬੰਗਾਲ ਵੈਸ਼ਨਵ ਮੱਤ ਦੇ ਸਿਧਾਂਤ, ਦਰਸ਼ਨ, ਰੀਤੀਆਂ ਅਤੇ ਰਸ ਸ਼ਾਸ਼ਤਰ ਦੇ ਗ੍ਰੰਥ ਇਨ੍ਹਾਂ ਦੇ ਜਤਨਾਂ ਨਾਲ ਹੀ ਰਚੇ ਗਏ।

ਆਧੁਨਿਕ ਵ੍ਰਿੰਦਾਵਨ ਇਨ੍ਹਾਂ ਦੇ ਸਾਹਮਣੇ ਅਤੇ ਇਨ੍ਹਾਂ ਦੀ ਅਗਵਾਈ ਵਿਚ ਵਿਕਸਤ ਹੋਇਆ। ਸ੍ਰੀ ਕ੍ਰਿਸ਼ਨ ਦੀਆਂ ਯਾਦਾਂ ਅਤੇ ਛੋਹਾਂ ਨਾਲ ਜੁੜੀਆਂ ਇਸ ਪਰਾਚੀਨ ਨਗਰੀ ਦੀਆਂ ਭੁੱਲੀਆਂ ਪਾਵਨ ਥਾਵਾਂ ਇਨ੍ਹਾਂ ਨੇ ਲੱਭੀਆਂ। ਵ੍ਰਿੰਦਾਵਨ ਨੂੰ ਸੁੰਦਰ ਬਣਾਉਣ ਅਤੇ ਉਸ ਦੀ ਪੁਰਾਣੀ ਸ਼ਾਨ ਤਾਜ਼ਾ ਕਰਨ ਲਈ ਇਨ੍ਹਾਂ ਆਪਣੇ ਧਨੀ ਸ਼ਿਸ਼ਾਂ ਨੂੰ ਮੰਦਰ ਬਣਾਉਣ ਅਤੇ ਬਾਗ ਲੁਆਉਣ ਲਈ ਪ੍ਰੇਰਿਆ। ਸੁੰਦਰ ਗੋਵਿੰਦ ਜੀ ਮੰਦਰ ਰਾਜਾ ਮਾਨ ਸਿੰਘ ਨੇ ਆਪਣੇ ਗੁਰੂ ਸਨਾਤਨ ਗੋਸੁਆਮੀ ਦੇ ਮਸ਼ਵਰੇ ਉਤੇ ਬਣਵਾਇਆ। ਇਹ ਇਨ੍ਹਾਂ ਛੇ ਗੋਸੁਆਮੀਆਂ ਦੇ ਸਰਵ ਪੱਖੇ ਪ੍ਰਭਾਵ ਦਾ ਸਦਕਾ ਸੀ ਕਿ ਪਾਵਨ ਵ੍ਰਿੰਦਾਵਨ ਭਾਰਤ ਦੀਆਂ ਹੋਰ ਵੈਸ਼ਨਵ ਸੰਪ੍ਰਦਾਵਾਂ ਨਾਲੋਂ ਵਧ ਗੌਂਡੀਆ ਜਾਂ ਬੰਗਾਲ ਵੈਸ਼ਨਵ ਸੰਪ੍ਰਦਾ ਨਾਲ ਜੁੜ ਗਿਆ।

ਬੰਗਾਲ ਵੈਸ਼ਨਵ ਮੱਤ ਦੇ ਇਤਿਹਾਸ ਵਿਚ ਵ੍ਰਿੰਦਾਵਨ ਪੀਠ ਜਾਂ ਇਸ ਮੰਤਵ ਲਈ ਵ੍ਰਿੰਦਾਵਨ ਦੇ ਛੇ ਗੋਸੁਆਮੀਆਂ ਦਾ ਸਥਾਨ ਅਦੁਤੀ ਹੈ। ਇਨ੍ਹਾਂ ਨੇ ਗੌਂਡੀਆ ਵੈਸ਼ਨਵ ਮੱਤ ਦਾ ਪ੍ਰਚਾਰ ਸੰਸਕ੍ਰਿਤ ਰਾਹੀਂ ਸਾਰੇ ਭਾਰਤ ਵਿਚ ਕੀਤਾ। ਸਰਵ-ਮਾਨਿਤ ਸ੍ਰੀ ਕ੍ਰਿਸ਼ਨ ਨੂੰ ਆਪਣੇ ਸਾਹਮਣੇ ਰੱਖ ਕੇ ਇਨ੍ਹਾਂ ਨੇ ਚੈਤੱਨਿਆ ਦੇ ਮੱਤ ਨੂੰ ਪ੍ਰਚਾਰਿਆ। ਵ੍ਰਿੰਦਾਵਨ ਦੇ ਗੋਸੁਆਮੀਆਂ

ਲਈ ਚੈਤੱਨਿਆ ਇਕ ਮਾਧਿਅਮ, ਸਨ ਜਿਹੜੇ ਉਨ੍ਹਾਂ ਨੂੰ ਇਕ ਆਦ੍ਰਸ਼ ਵਲ ਲੈ ਜਾਂਦੇ ਸਨ। ਜਦ ਕਿ ਬੰਗਾਲ ਸੰਪ੍ਰਦਾ ਲਈ ਉਹ ਖ਼ੁਦ ਹੀ ਇਕ ਆਦ੍ਰਸ਼ ਸਨ। ਚੈਤੱਨਿਆ ਦੇ ਚਲਾਣੇ ਪਿਛੋਂ ਉਨ੍ਹਾਂ ਦੇ ਅਨੁਆਈਆਂ ਵਿਚੋਂ ਬੰਗਾਲ ਵਾਲੇ ਸ਼ਿਸ਼ਾਂ ਨੇ ਗੋਸੁਆਮੀਆਂ ਦੀ ਵੈਸ਼ਨਵ ਸੰਪ੍ਰਦਾ ਤੋਂ ਕਿਸ ਤਰ੍ਹਾਂ ਇਕ ਵੱਖਰੀ ਸੰਪ੍ਰਦਾ ਸਥਾਪਨ ਤੇ ਵਿਕਸਤ ਕੀਤੀ, ਇਸ ਦੀ ਚਰਚਾ ਕਿਸੇ ਅਗਲੇ ਕਾਂਡ ਵਿਚ ਕੀਤੀ ਜਾ ਰਹੀ ਹੈ।

ਸ਼ਾਸਤਰਾਂ ਅਤੇ ਵ੍ਰਿੰਦਾਵਨ ਦੇ ਗੋਸੁਆਮੀਆਂ ਦੇ ਗਿਆਨ ਅਨੁਸਾਰ ਉਪਾਸਨਾਂ ਸ੍ਰੀ ਕ੍ਰਿਸ਼ਨ ਦੀ ਹੋਵੇਗੀ, ਪਰ ਇਸ ਉਦੇਸ਼ ਲਈ ਚੈਤੱਨਿਆ ਦੇ ਵਿਚਾਰ ਇਕ ਪਰਮਾਣ ਜਾਂ ਆਦ੍ਰਸ਼ ਦਾ ਕੰਮ ਦੇਣਗੇ।

ਵ੍ਰਿੰਦਾਵਨ ਸੰਪ੍ਰਦਾ ਨੂੰ ਪ੍ਰਾਪਤ ਸਰਵਉੱਚ ਸਥਾਨ ਬਾਰੇ ਕੁਝ ਹੋਰ ਵਿਸਥਾਰ ਉਤੇ ਜ਼ੋਰ ਦੇਣਾ ਉਚਿਤ ਹੋਵੇਗਾ। ਛੇ ਗੋਸੁਆਮੀ ਗੋਡੀਆ ਵੈਸ਼ਨਵ ਸੰਪ੍ਰਦਾ ਦੇ ਮੰਨੇ ਪ੍ਰਮੰਨੇ ਬੁਧੀਵਾਨ ਨੇਤਾ ਸਨ।

## 1. ਰੂਪਾ ਗੋਸੁਆਮੀ

ਰੂਪਾ, ਸਨਾਤਨ ਦਾ ਛੋਟਾ ਭਰਾ ਕਵੀ, ਵਕਤਾ, ਧਨੰਤਰ ਵਿਦਵਾਨ ਅਤੇ ਇਕ ਸਿਦਕੀ ਸੰਨਿਆਸੀ ਸੀ। ਚੈਤੱਨਿਆ ਦੇ ਤਤਕਾਲੀ ਸ਼ਿਸ਼ਾਂ ਵਿਚੋਂ ਇਸ ਨੇ ਭਗਤੀ ਦੇ ਧਾਰਮਕ ਭਾਵਾਂ ਨੂੰ ਪਹਿਲਾਂ ਸੂਤਰ ਬੱਧ ਕੀਤਾ।

"ਭਗਤੀ ਰਸਾਮ੍ਰਿਤ-ਸਿਧੂੰ" ਅਤੇ "ਉੱਜਲ ਨੀਲਾਮਨੀ" ਆਪਣੇ ਦੋ ਪ੍ਰਮਾਣੀਕ ਸੰਸਕ੍ਰਿਤ ਗ੍ਰੰਥਾਂ ਵਿਚ ਇਸ ਨੇ ਭਗਤੀ ਦੀਆਂ ਧਾਰਮਕ ਭਾਵਨਾਵਾਂ ਨੂੰ ਬੜੀ ਨਿਪੁੰਨਤਾ ਨਾਲ ਪ੍ਰਗਟ ਕੀਤਾ ਹੈ। ਇਸ ਵਿਚ ਭਗਤੀ ਰਸ-ਸ਼ਾਸਤਰ ਦੇ ਸਾਰੇ ਪੱਖਾਂ ਦਾ ਵਰਣਨ ਹੈ।

ਚੈਤੱਨਿਆ ਨੂੰ ਜਦੋਂ ਉਹ ਗੋਡ ਰਾਜਧਾਨੀ ਦੇ ਨੇੜੇ ਆਪਣੇ ਨਗਰ ਰਾਮ ਅਕੇਲੀ ਵਿਚ ਪਹਿਲੀ ਵਾਰ ਮਿਲਿਆ ਤਾਂ ਰੂਪਾ ਬੰਗਾਲ ਦੇ ਹਾਕਮ ਹੁਸੈਨ ਸ਼ਾਹ ਦੇ ਦਰਬਾਰ ਵਿਚ ਇਕ ਵੱਡਾ ਅਹਿਲਕਾਰ ਸੀ। ਉਹ ਉਸ

ਵੇਲੇ ਸ਼ਾਹ ਦਾ ਨਿਜੀ ਸਕੱਤਰ ਵੀ ਸੀ। ਚੈਤੱਨਿਆ ਨੇ ਉਸ ਦਾ ਨਾਂ ਰੂਪਾ ਰੱਖ ਦਿਤਾ ਅਤੇ ਇਸੇ ਨਾਂ ਨਾਲ ਹੀ ਉਹ ਬਾਅਦ ਵਿਚ ਪ੍ਰਸਿੱਧ ਹੋਇਆ।

ਰੂਪਾ ਅਤੇ ਉਸ ਦਾ ਵੱਡਾ ਭਰਾ ਸਨਾਤਨ ਚੈਤੱਨਿਆ ਨੂੰ ਮਿਲਣ ਤੋਂ ਕਾਫ਼ੀ ਚਿਰ ਪਹਿਲਾਂ ਵੈਸ਼ਨਵ ਮੱਤ ਵਲ ਕਾਫ਼ੀ ਰੁਚਿਤ ਸਨ। ਨਵਦਵੀਪ ਦੇ ਵੈਸ਼ਨਵਾਂ ਨਾਲ ਉਨ੍ਹਾਂ ਦੇ ਸਬੰਧ ਬਣੇ ਹੋਏ ਸਨ ਅਤੇ ਕੁਝ ਕਰਨਾਟਕੀ ਬ੍ਰਾਹਮਣ ਉਨ੍ਹਾਂ ਰਾਮਅਕੇਲੀ ਵਿਚ ਵਸਾ ਦਿਤੇ ਹੋਏ ਸਨ। ਇਹ ਆਪ ਵੀ ਕਰਨਾਟਕੀ ਬ੍ਰਾਹਮਣ ਸਨ ਕਿਉਂਕਿ ਇਨ੍ਹਾਂ ਦੇ ਪੂਰਵਜ ਕਰਨਾਟਕ ਤੋਂ ਆ ਕੇ ਬੰਗਾਲ ਵਿਚ ਵਸ ਗਏ ਹੋਏ ਸਨ। ਦੋਹਾਂ ਭਰਾਵਾਂ ਨੇ ਆਪਣੇ ਪੂਰਵਜ ਧਰਮ ਅਤੇ ਕ੍ਰਿਸ਼ਨ-ਲੀਲ੍ਹਾ ਵਿਚ ਆਪਣੀ ਰੁਚੀ ਬਣਾਈ ਰੱਖੀ।

ਚੈਤੱਨਿਆ ਨੂੰ ਮਿਲਣ ਤੋਂ ਪਹਿਲਾਂ ਰੂਪਾ ਆਪਣੇ ਦੋ ਗ੍ਰੰਥ "ਦਾਨ ਕੇਲੀ ਕੌਮਦੀ" ਅਤੇ "ਹੰਸ ਦੂਤ" ਲਿਖ ਚੁਕਿਆ ਹੋਇਆ ਸੀ। ਇਨ੍ਹਾਂ ਤੋਂ ਉਸ ਦੀ ਧਾਰਮਕ ਰੁਚੀ ਦਾ ਪਰਮਾਣ ਮਿਲ ਜਾਂਦਾ ਹੈ। ਰਾਮਅਕੇਲੀ ਵਿਚ ਜਦੋਂ ਉਹ ਚੈਤੱਨਿਆ ਦੀ ਮਨੋਹਰ ਰੂਹਾਨੀ ਸ਼ਖ਼ਸੀਅਤ ਦੇ ਸੰਪਰਕ ਵਿਚ ਆਇਆ ਉਸ ਦੀ ਮਾਨਸਿਕ ਭੋਇੰ ਤਿਆਰ ਹੋ ਚੁੱਕੀ ਹੋਈ ਸੀ।

ਚੈਤੱਨਿਆ ਨੂੰ ਮਿਲਣ ਸਮੇਂ ਉਸ ਨੇ ਰੂਹਾਨੀ ਅਗਵਾਈ ਲਈ ਆਪਣਾ ਆਪ ਚੈਤੱਨਿਆ ਦੇ ਅਰਪਣ ਕਰ ਦਿਤਾ ਅਤੇ ਆਪਣਾ ਘਰ ਅਤੇ ਪਰਿਵਾਰ ਛਡ ਦੇਣ ਦਾ ਫ਼ੈਸਲਾ ਕਰ ਲਿਆ।

ਕੁਝ ਚਿਰ ਪਿਛੋਂ ਰੂਪਾ ਨੇ ਨਵਾਬ ਹੁਸੈਨ ਸ਼ਾਹ ਦੇ ਦਰਬਾਰ ਦੀ ਚਾਕਰੀ ਛਡ ਦਿਤੀ। ਫਿਰ ਉਸ ਨੇ ਆਪਣੇ ਛੋਟੇ ਭਰਾ ਅਨੂਪਮ ਨੂੰ ਨਾਲ ਲੈ ਕੇ, ਜਿਸ ਨੂੰ ਵਲਭ ਵੀ ਕਿਹਾ ਜਾਂਦਾ ਹੈ, ਅਤੇ ਜਿਹੜਾ ਜੀਵਾ ਦਾ ਪਿਤਾ ਸੀ, ਆਪਣਾ ਘਰ ਘਾਟ ਛਡ ਦਿਤਾ। ਉਸ ਵੇਲੇ ਚੈਤੱਨਿਆ ਵ੍ਰਿੰਦਾਵਨ ਦੀ ਯਾਤਰਾ ਤੋਂ ਮੁੜ ਕੇ ਪ੍ਰਯਾਗ (ਅਲਾਹਬਾਦ) ਵਿਚ ਟਿਕੇ ਹੋਏ ਸਨ। ਰੂਪਾ ਆਪਣੇ ਭਰਾ ਅਨੂਪਮ ਸਹਿਤ ਉਨ੍ਹਾਂ ਨਾਲ ਰਲ ਗਿਆ। ਚੈਤੱਨਿਆ ਨੇ ਰੂਪਾ ਨੂੰ ਵ੍ਰਿੰਦਾਵਨ ਜਾਣ ਅਤੇ ਉਥੋਂ ਦੀਆਂ ਪਾਵਨ ਥਾਵਾਂ ਨੂੰ ਲੱਭਣ ਦਾ ਕੰਮ ਸ਼ੁਰੂ ਕਰਨ ਲਈ ਕਿਹਾ। ਰੂਪਾ ਚੈਤੱਨਿਆ ਨਾਲ ਵਾਰਾਨਸੀ ਜਾਣਾ ਚਾਹੁੰਦਾ ਸੀ। ਪਰ ਚੈਤੱਨਿਆ ਦੀ ਇੱਛਾ ਅਨੁਸਾਰ ਉਹ ਦਸ

ਦਿਨ ਉਨ੍ਹਾਂ ਨਾਲ ਰਹਿ ਕੇ ਪਿਛੋਂ-ਵ੍ਰਿੰਦਾਵਨ ਚਲਾ ਗਿਆ। ਰੂਪਾ ਕੁਝ ਸਮਾਂ ਵ੍ਰਿੰਦਾਵਨ ਰਿਹਾ ਅਤੇ ਫਿਰ ਚੈਤੱਨਿਆ ਨੂੰ ਮਿਲਣ ਪੁਰੀ ਰਵਾਨਾ ਹੋ ਗਿਆ। ਉਸ ਦੇ ਨਾਲ ਉਸ ਦਾ ਭਰਾ ਅਨੁਪਮ ਵੀ ਸੀ। ਰਸਤੇ ਵਿਚ ਅਨੂਪਮ ਗੰਗਾ ਦੇ ਕੰਢੇ ਸੁਰਗਵਾਸ ਹੋ ਗਿਆ। ਰੂਪਾ ਪੁਰੀ ਵਿਚ ਪੁਜ ਗਿਆ ਅਤੇ ਕੋਈ ਦਸ ਮਹੀਨੇ ਚੈਤੱਨਿਆ ਕੋਲ ਰਿਹਾ। ਉਪ੍ਰੰਤ ਉਹ ਵ੍ਰਿੰਦਾਵਨ ਮੁੜ ਗਿਆ, ਅਤੇ ਪੱਕੀ ਤਰ੍ਹਾਂ ਉਥੇ ਹੀ ਰਹਿਣ ਲਗ ਪਿਆ। ਆਪਣੀ ਮ੍ਰਿਤੂ ਤਕ ਉਸ ਨੇ ਇਕ ਪਾਵਨ ਅਤੇ ਵਿਦਵਾਨ ਪੁਰਸ਼ ਵਾਲਾ ਜੀਵਨ ਜੀਵਿਆ ਅਤੇ ਆਪਣੇ ਵੱਡੇ ਭਰਾ ਸਨਾਤਨ ਨਾਲ ਮਿਲ ਕੇ ਆਪਣੇ ਨਿਸਚਤ ਉਦੇਸ਼ ਨੂੰ ਸੰਪੂਰਨ ਕਰਨ ਵਿਚ ਜੁਟਿਆ ਰਿਹਾ।

ਰੂਪਾ ਗੋਸੁਆਮੀ ਨੇ ਹੇਠ ਲਿਖੇ ਗ੍ਰੰਥ ਤਿਆਰ ਕੀਤੇ :—

"ਊਧੋ ਸੰਦੇਸ਼", "ਵਿਦਘਦ ਮਾਧਵ", "ਲਲਿਤ ਮਾਧਵ", "ਹੰਸ ਦੂਤ", "ਭਗਤੀ ਰਸ ਅੰਮ੍ਰਿਤ-ਸਿੰਧੂ", "ਉਜਲ-ਨੀਲਾਮਨੀ", "ਮਥਰਾ ਮਹਿਮਾ", "ਦਾਨਕੇਲੀ ਕੋਮੁਦੀ", "ਨਾਟਕ ਚੰਦ੍ਰਕਾ", "ਪਦਾਵਲੀ", "ਭਾਵਤਾ-ਮ੍ਰਿਤ", ਅਤੇ ਭਿੰਨ ਭਿੰਨ ਸਤਵ ਆਦਿ ।

## 2. ਸਨਾਤਨ ਗੋਸੁਆਮੀ

ਸਨਾਤਨ ਤਿੰਨਾਂ ਭਰਾਵਾਂ ਵਿਚੋਂ ਵੱਡਾ ਸੀ ਤੇ ਰੂਪਾ ਵਾਂਗ ਸਨਾਤਨ ਨੂੰ ਵੀ ਨਵਾਬ ਹੁਸੈਨ ਸ਼ਾਹ ਦੇ ਦਰਬਾਰ ਵਿਚ ਇਕ ਵੱਡੀ ਪਦਵੀ ਪ੍ਰਾਪਤ ਸੀ। ਉਸ ਨੂੰ ਸਾਕਰ ਮਲਿਕ ਦੇ ਨਾਂ ਨਾਲ ਜਣਿਆ ਜਾਂਦਾ ਸੀ ਜਿਹੜਾ ਕਿ ਉਸ ਦਾ ਸਰਕਾਰੀ ਖਿਤਾਬ ਪ੍ਰਤੀਤ ਹੁਦਾ ਹੈ। ਸਨਾਤਨ ਨਾਂ ਉਸ ਦਾ ਚੈਤੱਨਿਆ ਨੇ ਰਖਿਆ । ਜਦੋਂ ਇਹ ਦੋਵੇਂ ਚੈਤੱਨਿਆ ਨੂੰ ਮਿਲੇ ਤਾਂ ਸਨਾਤਨ ਵੀ ਰਾਮ ਅਕੇਲੀ ਵਿਚ ਆਪਣੇ ਭਰਾ ਦੇ ਨਾਲ ਰਹਿ ਰਿਹਾ ਸੀ।

ਆਪਣੇ ਮੁੱਢਲੇ ਜੀਵਨ ਵਿਚ ਸਨਾਤਨ ਨੇ ਨਵਦਵੀਪ ਦੇ ਇਕ ਉਘੇ ਵਿਦਵਾਨ ਵਿੱਦਿਆ ਵਚਸਪਤੀ ਤੋਂ ਸੰਸਕ੍ਰਿਤ ਪੜ੍ਹੀ । ਇਹ ਵਾਸਦੇਵ ਸਰਵਭੋਮ ਦਾ ਛੋਟਾ ਭਰਾ ਸੀ, ਜਿਹੜਾ ਪੁਰੀ ਵਿਚ ਚੈਤੱਨਿਆ ਦਾ

ਪ੍ਰਸ਼ੰਸਕ ਸੀ। ਸਨਾਤਨ ਨੇ ਪਿਛੋਂ ਅਰਬੀ ਤੇ ਫ਼ਰਾਂਸੀਸੀ ਪੜ੍ਹ ਲਈ।

ਆਪਣੇ ਭਰਾ ਰੂਪ ਵਾਂਗ ਸਨਾਤਨ ਨੇ ਵੀ ਆਪਣਾ ਆਪ ਚੈਤੱਨਿਆ ਦੇ ਅਰਪਣ ਕਰ ਦਿਤਾ ਅਤੇ ਬੇਨਤੀ ਕੀਤੀ ਕਿ ਚੈਤੱਨਿਆ ਉਸ ਦੀ ਸੰਸਾਰ ਤੋਂ ਮੁਕਤੀ ਕਰਾਉਣ। ਚੈਤੱਨਿਆ ਨੇ ਕਿਹਾ, "ਕ੍ਰਿਸ਼ਨ ਤੇਰੀ ਭਾਵਨਾ ਪੂਰੀ ਕਰਨਗੇ।" ਫਿਰ ਚੈਤੱਨਿਆ ਨੇ ਸਨਾਤਨ ਨੂੰ ਕਿਹਾ ਕਿ ਉਸ ਦਾ ਕੰਮ-ਵ੍ਰਿੰਦਾਵਨ ਦੀ ਗੁਆਚੀ ਸ਼ਾਨ ਨੂੰ ਮੁੜ ਕਾਇਮ ਕਰਨਾ ਹੈ।

ਇਸ ਤੋਂ ਪਿਛੋਂ ਚੈਤੱਨਿਆ ਪੁਰੀ ਪਰਤ ਆਏ। ਰੂਪਾ ਨੇ ਪਹਿਲਾਂ ਸੰਨਿਆਸੀ ਬਣਨ ਲਈ ਅਨੂਪਮ ਦੇ ਨਾਲ ਘਰ ਛਡਿਆ। ਚੈਤੱਨਿਆ ਨੂੰ ਮਿਲਣ ਪਿਛੋਂ ਸਨਾਤਨ ਵੀ ਇਸੇ ਤਰ੍ਹਾਂ ਸੋਚ ਰਿਹਾ ਸੀ। ਆਪਣੇ ਸਰਕਾਰੀ ਕੰਮਾਂ ਵਿਚ ਹੁਣ ਉਸ ਦਾ ਧਿਆਨ ਨਹੀਂ ਸੀ ਖੁਭਦਾ। ਹੌਲੀ ਹੌਲੀ ਉਹਨੇ ਦਰਬਾਰ ਜਾਣਾ ਛੱਡ ਦਿਤਾ।

ਸੁਲਤਾਨ ਨੇ ਸੋਚਿਆ ਕਿ ਸ਼ਾਇਦ ਸਨਾਤਨ ਵੀ ਆਪਣੇ ਭਰਾ ਵਾਂਗ ਦਰਬਾਰ ਛਡ ਜਾਵੇ। ਸੋ ਉਸ ਨੇ ਸਨਾਤਨ ਨੂੰ ਸੱਦਿਆ ਅਤੇ ਆਖਿਆ ਕਿ ਉਹ ਵੈਰੀ ਵਿਰੁਧ ਉਸ ਦੇ ਇਕ ਹਮਲੇ ਵਿਚ ਉਸ ਦੇ ਨਾਲ ਚੱਲੇ। ਕਿਹਾ ਜਾਂਦਾ ਹੈ ਕਿ ਕੁਝ ਝਿਝਕ ਨਾਲ ਸਨਾਤਨ ਨੇ ਆਖਿਆ, "ਤੁਸਾਂ ਮੰਦਰ ਢਾਹੁਣੇ ਹਨ ਅਤੇ ਇਸ ਤਰ੍ਹਾਂ ਹਿੰਦੂਆਂ ਦੇ ਧਾਰਮਕ ਭਾਵਾਂ ਨੂੰ ਵਲੂੰਦਰ ਦੇਣਾ ਹੈ, ਸੋ ਮਿਹਰਬਾਨੀ ਕਰਕੇ ਮੈਨੂੰ ਅਜਿਹੇ ਕਿਸੇ ਕੰਮ ਵਿਚ ਸ਼ਾਮਲ ਹੋਣ ਲਈ ਨਾ ਕਿਹਾ ਜਾਵੇ। ਤੁਹਾਡੇ ਕੋਲ ਬਹੁਤ ਸਾਰੇ ਮੁਸਲਮਾਨ ਵਜ਼ੀਰ ਅਤੇ ਦਰਬਾਰੀ ਹਨ ਉਹਨਾਂ ਵਿਚੋਂ ਕਿਸੇ ਨੂੰ ਨਾਲ ਲੈ ਜਾਉ।"

ਹੁਸੈਨ ਸ਼ਾਹ ਨੇ ਇਹ ਉੱਤਰ ਸੁਣ ਕੇ ਕਾਫ਼ੀ ਗ਼ੁੱਸਾ ਕੀਤਾ, ਪਰ ਫਿਰ ਵੀ ਸਨਾਤਨ ਨੂੰ ਹਮਲੇ ਵਿਚ ਸ਼ਾਮਲ ਹੋਣ ਲਈ ਜ਼ੋਰ ਨਾ ਦਿਤਾ। ਪਰ ਸਨਾਤਨ ਨੇ ਦਰਬਾਰ ਜਾਣਾ ਛਡ ਦਿਤਾ ਤੇ ਸ਼ਾਹ ਹੁਸੈਨ ਨੇ ਉਸ ਦੀ ਗਰਿਫ਼ਤਾਰੀ ਦੇ ਹੁਕਮ ਦੇ ਦਿਤੇ। ਸਨਾਤਨ ਨੂੰ ਕੈਦ ਕਰਕੇ ਸ਼ਾਹ ਹੁਸੈਨ ਲੜਾਈ ਨੂੰ ਚਲਾ ਗਿਆ।

ਪਿਛੋਂ ਸਨਾਤਨ ਦੇ ਸਰਬੰਧੀਆਂ ਨੇ ਭਾਰੀ ਰਿਸ਼ਵਤ ਦੇ ਕੇ ਸਨਾਤਨ ਨੂੰ ਦਰੋਗੇ ਤੋਂ ਰਿਹਾ ਕਰਵਾ ਲਿਆ, ਬਾਅਦ ਵਿਚ ਸੰਨਆਸੀ ਭੇਸ ਬਣਾ ਕੇ ਸਨਾਤਨ ਲੁਕ ਛਿਪ ਕੇ ਗੌਂਡ ਤੋਂ ਨਿਕਲ ਗਿਆ।

ਚੈਤੱਨਿਆ ਨੂੰ ਉਹ ਪੁਰੀ ਵਿਚ ਮਿਲਿਆ । ਫਿਰ ਚੈਤੱਨਿਆ ਦੇ ਕਹਿਣ ਉਤੇ ਉਹ ਵ੍ਰਿੰਦਾਵਨ ਚਲਾ ਗਿਆ। ਉਸ ਦਾ ਭਰਾ ਰੂਪਾ ਵੀ ਉਸ ਵੇਲੇ ਉਥੇ ਹੀ ਸੀ।

ਮਗਰੋਂ ਸਨਾਤਨ ਕੁਝ ਚਿਰ ਲਈ ਪੁਰੀ ਆਇਆ ਅਤੇ ਅਖ਼ੀਰ ਪੱਕੀ ਤਰ੍ਹਾਂ ਰੂਪਾ ਨਾਲ ਰਹਿਣ ਵ੍ਰਿੰਦਾਵਨ ਚਲਾ ਗਿਆ।

ਚੈਤੱਨਿਆ ਨੂੰ ਮਿਲਣ ਤੋਂ ਪਹਿਲਾਂ ਹੀ ਸਨਾਤਨ ਵੇਦ ਸ਼ਾਸਤਰਾਂ ਦਾ ਗਿਆਤਾ ਅਤੇ ਰੂਪਾ ਵਾਂਗ ਹੀ ਵੈਸ਼ਨਵ ਮੱਤ ਵਲ ਝੁਕਿਆ ਹੋਇਆ ਸੀ। ਇਸ ਲਈ ਚੈਤੱਨਿਆ ਨੇ ਦੋਹਾਂ ਭਰਾਵਾਂ ਨੂੰ ਵੈਸ਼ਨਵ ਮੱਤ ਦੇ ਸਿਧਾਂਤ ਅਤੇ ਰਸ-ਸ਼ਾਸਤਰ ਤਿਆਰ ਕਰਨ ਦੀ ਸੇਵਾ ਸੌਂਪ ਦਿਤੀ।

ਰੂਪਾ ਵਾਂਗ ਸਨਾਤਨ ਵੀ ਇਕ ਸੁਘੜ ਵਿਦਵਾਨ, ਦਰਸ਼ਨ ਵੇਤਾ, ਕਵੀ ਅਤੇ ਸਿਦਕੀ ਸੰਨਿਆਸੀ ਸੀ। ਉਸ ਨੇ ਵੀ ਵੈਸ਼ਨਵ ਮੱਤ ਦੀ ਸੇਵਾ ਅਦੁੱਤੀ ਨਿਸ਼ਕਾਮ ਭਾਵਨਾ ਨਾਲ ਕੀਤੀ। ਰੂਪਾ ਦੇ ਨਾਲ ਇਸ ਦਾ ਵੀ ਚੈਤੱਨਿਆ ਸ਼ਰਧਾਲੂਆਂ ਵਿਚ ਬਹੁਤ ਮਾਣ ਹੈ। ਵ੍ਰਿੰਦਾਵਨ ਦੀ ਪਾਵਨ ਨਗਰੀ ਦੇ ਪੁਨਰ-ਵਾਸ ਅਤੇ ਪੁਨਰ-ਨਿਰਮਾਣ ਵਿਚ ਸਨਾਤਨ ਨੇ ਬਹੁਤ ਹਿੱਸਾ ਪਾਇਆ। ਉਸ ਨੇ ਆਪਣੇ ਕੁਝ ਇਕ ਧਨੀ ਸ਼ਿਸ਼ਾਂ ਨੂੰ ਵ੍ਰਿੰਦਾਵਨ ਵਿਚ ਮੰਦਰ ਬਣਾਉਣ ਲਈ ਪਰੇਰਿਆ। ਰਾਜਾ ਮਾਨ ਸਿੰਘ ਨੇ ਸ਼ਾਨਦਾਰ ਗੋਵਿੰਦ ਮੰਦਰ ਸਨਾਤਨ ਅਤੇ ਰੂਪਾ ਦੇ ਕਹਿਣ ਉਤੇ ਬਣਵਾਇਆ ਸੀ। ਮਦਨ ਮੋਹਨ ਮੰਦਰ ਦੀ ਉਸਾਰੀ ਰਾਮਦਾਸ ਕਪੂਰੀ ਨਾਮੀ ਇਕ ਧਨਾਢ ਪੁਰਸ਼ ਨੇ ਮੰਦਰ ਤੋਂ ਅਤ੍ਰਿਕਤ ਘਾਟ, ਉਪਵਨ ਅਤੇ ਹੋਰ ਕਈ ਇਮਾਰਤਾਂ ਵੀ ਵ੍ਰਿੰਦਾਵਨ ਵਿਚ ਬਣਵਾਈਆਂ। ਰਾਜਪੂਤਨੇ ਦੇ ਬਹੁਤ ਸਾਰੇ ਰਾਜਾ ਮਹਾਰਾਜਾ ਸਨਾਤਨ ਦੇ ਸ਼ਰਧਾਲੂ ਸਨ।

ਰੂਪਾ ਵਾਂਗ ਸਨਾਤਨ ਨੇ ਵੀ ਵ੍ਰਿੰਦਾਵਾਨ ਵਿਚ ਆਦਰਸ਼ ਸੰਨਿਆਸੀ ਦਾ ਜੀਵਨ ਗੁਜ਼ਾਰਿਆ। ਉਹ ਭਿੱਖਿਆ ਉਤੇ ਗੁਜ਼ਾਰਾ ਕਰਦੇ। ਦੁਨੀਆਂ ਦੇ ਸਾਰੇ ਸੁਖ ਆਰਾਮ ਉਨ੍ਹਾਂ ਤਿਆਗ ਦਿਤੇ । ਇਹ ਦੋਵੇਂ ਉਘੇ ਵੀਰ ਵ੍ਰਿੰਦਾਵਨ ਦੇ ਵੈਸ਼ਨਵਾਂ ਦੇ ਪਰੇਰਨਾ ਸਰੋਤ ਅਤੇ ਮੰਨੇ ਪ੍ਰਮੰਨੇ ਨੇਤਾ ਸਨ।

ਆਪਣੇ ਭਤੀਜੇ ਗੋਸੁਆਮੀ ਜੀਵਾ ਅਨੁਸਾਰ ਸਨਾਤਨ ਨੇ ਹੇਠ ਲਿਖੇ

ਗ੍ਰੰਥਾਂ ਦਾ ਸੰਕਲਨ ਕੀਤਾ : "ਭਗਵਤਾਮ੍ਰਿਤਾ" ਦੋ ਭਾਗ, "ਹਰੀ ਭਗਤੀ ਵਿਲਾਸ" "ਲੀਲ੍ਹਾ ਸਤਵ" ਅਤੇ "ਵੈਸ਼ਵਾਵੋ ਤਸ਼ਨੀ।"

## 3. ਰਘੂਨਾਥ ਦਾਸ ਗੋਸੁਆਮੀ

ਵ੍ਰਿੰਦਾਵਨ ਦੇ ਛੇ ਗੋਸੁਆਮੀਆਂ ਵਿਚੋਂ ਕੇਵਲ ਰਘੂਨਾਥ ਦਾਸ ਹੀ ਗ਼ੈਰ-ਬ੍ਰਾਹਮਣ ਸੀ, ਪਰ ਉਸ ਨੂੰ ਸ਼ੋਭਾ ਕੇਵਲ ਇਸੇ ਕਾਰਨ ਕਰ ਕੇ ਪ੍ਰਾਪਤ ਨਹੀਂ ਹੋਈ। ਇਸ ਦਾ ਜੀਵਨ ਵੈਸ਼ਨਵ ਮੱਤ ਦੇ ਆਕਾਸ਼ ਵਿਚ ਇਕ ਹੋਰ ਸਿਤਾਰੇ ਵਾਂਗ ਚਮਕਿਆ। ਤੱਪ ਅਤੇ ਤਿਆਗ ਭਰਿਆ ਸੰਨਿਆਸੀ ਜੀਵਨ ਗੁਜ਼ਾਰਨ ਲਈ ਉਸ ਨੇ ਆਪਣੀ ਇੱਛਾ ਨਾਲ ਦੁਨੀਆਂ ਦੀ ਸੁਖ-ਸੰਪਤੀ ਅਤੇ ਖ਼ੁਸ਼ੀ ਤੋਂ ਮੂੰਹ ਮੋੜ ਲਿਆ। ਉਹ ਸਪਤਗ੍ਰਾਮ ਪਿੰਡ ਦੇ ਇਕ ਧਨੀ ਜ਼ਿਮੀਂਦਾਰ ਗੋਵਰਧਨ ਦਾਸ, ਜਿਸ ਦੀ ਵਾਰਸ਼ਿਕ ਆਮਦਨ ਕੋਈ 12 ਲੱਖ ਰੁਪਏ ਸੀ, ਦਾ ਪੁੱਤਰ ਸੀ।

ਪਰ ਬਚਪਨ ਤੋਂ ਹੀ ਰਘੂਨਾਥ ਵਿਚ ਡੂੰਘੇ ਧਾਰਮਕ ਰੁਝਾਨ ਦਿਸਣ ਲੱਗ ਪਏ ਸਨ। ਰਾਮ ਅਕੇਲੀ ਜਾਂਦੇ ਹੋਏ ਜਦ ਚੈਤੱਨਿਆ ਸ਼ਾਂਤੀ ਪੁਰ ਗਏ, ਰਘੂਨਾਥ, ਜਿਹੜਾ ਉਸ ਵੇਲੇ 16 ਵਰ੍ਹਿਆਂ ਦਾ ਇਕ ਨੱਢਾ ਸੀ, ਪਹਿਲੀ ਵਾਰ ਉਨ੍ਹਾਂ ਨੂੰ ਮਿਲਿਆ। ਰਘੂਨਾਥ ਨੇ ਵੈਸ਼ਨਵ ਮੱਤ ਧਾਰਨ ਕਰਨ ਦੀ ਇੱਛਾ ਪ੍ਰਗਟ ਕੀਤੀ, ਪਰ ਚੈਤੱਨਿਆ ਨੇ ਉਸ ਨੂੰ ਰੋਕਿਆ ਤੇ ਕਿਹਾ, "ਵਕਤ ਤੋਂ ਪਹਿਲਾਂ ਇਸ ਮੱਤ ਵਿਚ ਸ਼ਾਮਲ ਨਾ ਹੋ। ਹੁਣ ਤੂੰ ਆਪਣੇ ਘਰ ਜਾਹ ਅਤੇ ਨਿਰਲੇਪ ਰਹਿ ਕੇ ਆਪਣੇ ਸਾਰੇ ਕਰਤੱਵਾਂ ਦਾ ਪਾਲਣ ਕਰ। ਇਸ ਵੇਲੇ ਤਿਆਗ ਦੀ ਜੋ ਭਾਵਨਾ ਤੂੰ ਵਿਖਾ ਰਿਹਾ ਹੈਂ, ਹੋ ਸਕਦਾ ਹੈ ਕਿ ਇਹ ਸੱਚੀ ਨਾ ਹੋਵੇ। ਪਹਿਲਾਂ ਇਸ ਜੀਵਨ ਦੇ ਯੋਗ ਹੋਣ ਦੀਆਂ ਸਾਰੀਆਂ ਜ਼ਿੰਮੇਂਵਾਰੀਆਂ ਪੂਰੀਆਂ ਕਰ ਕੇ ਵਿਖਾ।"

ਇਸ ਅਨੁਸਾਰ ਰਘੂਨਾਥ ਆਪਣੇ ਘਰ ਚਲਾ ਗਿਆ। ਉਸ ਦਾ ਰਉਂ ਵੇਖ ਕੇ ਉਸ ਦੇ ਪਿਤਾ ਗੋਵਰਧਨ ਨੇ ਉਸ ਦਾ ਵਿਆਹ ਇਕ ਬਹੁਤ ਹੀ ਸੁੰਦਰ ਯੁਵਤੀ ਨਾਲ ਕਰ ਦਿੱਤਾ। ਰਘੂਨਾਥ ਨੇ ਉਪਰੋਂ ਉਪਰੋਂ ਆਪਣੇ ਪਿਤਾ ਦੀ

ਇੱਛਾ ਦੀ ਕੋਈ ਉਲੰਘਣਾ ਨਾ ਕੀਤੀ ਅਤੇ ਉਸ ਵਲੋਂ ਕਹੇ ਸਾਰੇ ਕੰਮ ਕਰੀ ਗਿਆ। ਉਸ ਨੇ ਸਾਧਾਰਨ ਤੌਰ ਤੇ ਆਪਣੀ ਪਤਨੀ ਨੂੰ ਵੀ ਸਵੀਕਾਰ ਕਰ ਲਿਆ। ਪਰ ਮਨੋਂ ਉਹ ਆਪਣੀ ਪਤਨੀ ਅਤੇ ਅਮੀਰੀ ਤੋਂ ਅਸਲੋਂ ਹੀ ਨਿਰਲੇਪ ਰਿਹਾ। ਸਭ ਸੁਖ-ਸੰਪਤੀ ਦੇ ਹੁੰਦਿਆਂ ਵੀ ਉਹ ਅੰਦਰੋਂ ਅਤ੍ਰਿਪਤ ਰਿਹਾ। ਰੂਹਾਨੀ ਵਿਕਾਸ ਲਈ ਉਸ ਦੀ ਲੋਚਾ ਨੇ ਹੌਲੀ ਹੌਲੀ ਉਸ ਨੂੰ ਉਪਰਾਮ ਕਰ ਦਿੱਤਾ ਅਤੇ ਉਸ ਨੇ ਦੁਨੀਆਂ ਦੇ ਸਭ ਸਾਧਨ ਅਤੇ ਸੁਖ ਤੱਜ ਦੇਣ ਦਾ ਫ਼ੈਸਲਾ ਕਰ ਲਿਆ। ਇਕ ਦਿਨ ਅਛੋਪਲੇ ਹੀ ਘਰੋਂ ਨਿਕਲ ਪਿਆ ਅਤੇ ਪੈਦਲ ਹੀ ਪੁਰੀ ਵਲ ਹੋ ਤੁਰਿਆ। ਉਸ ਵੇਲੇ ਉਸ ਦੀ ਆਯੂ 19 ਸਾਲਾਂ ਦੀ ਸੀ। ਬਿਖਮ ਪੈਂਡਾ ਝਾਗ ਕੇ ਉਹ ਕੋਈ ਦੋ ਹਫ਼ਤਿਆਂ ਵਿਚ ਪੁਰੀ ਪੁੱਜਿਆ।

ਇਸ ਵਾਰ ਚੈਤੱਨਿਆ ਨੇ ਉਸ ਨੂੰ ਅੰਗ ਲਾਉਣ ਤੋਂ ਨਾਂਹ ਨਾ ਕੀਤੀ ਕਿਉਂਕਿ ਉਨ੍ਹਾਂ ਨੂੰ ਰਘੂਨਾਥ ਦੇ ਮਨੋਭਾਵਾਂ ਦੀ ਸੁਹਿਰਦਤਾ ਦਾ ਵਿਸ਼ਵਾਸ ਹੋ ਚੁਕਾ ਸੀ। ਰੂਹਾਨੀ ਸਿਖਿਆ ਲਈ ਚੈਤੱਨਿਆ ਨੇ ਰਘੂਨਾਥ ਨੂੰ ਸਵੈ-ਰੂਪ ਦਮੋਦਰ ਦੇ ਸਪੁਰਦ ਕਰ ਦਿਤਾ। ਛੇਆਂ ਗੋਸੁਆਮੀਆਂ ਵਿਚੋਂ ਸਭ ਤੋਂ ਵੱਧ ਭਾਗਸ਼ੀਲ ਰਘੂਨਾਥ ਸੀ ਕਿ ਉਸ ਨੂੰ ਬਹੁਤ ਲੰਮਾ ਸਮਾਂ ਚੈਤੱਨਿਆ ਦੇ ਚਰਨਾਂ ਵਿਚ ਰਹਿਣ ਦਾ ਅਵਸਰ ਪ੍ਰਾਪਤ ਹੋਇਆ। ਉਹ 16 ਸਾਲ ਉਨ੍ਹਾਂ ਦੀ ਸੇਵਾ ਵਿਚ ਰਿਹਾ। ਚੈਤੱਨਿਆ ਦੇ ਚਲਾਣੇ ਪਿਛੋਂ ਰਘੂਨਾਥ ਆਪਣੀ ਮ੍ਰਿਤੂ ਤਕ ਵ੍ਰਿੰਦਾਵਨ ਵਿਚ ਹੀ ਰਿਹਾ।

ਬੰਗਾਲ ਵੈਸ਼ਨਵ ਸਮਾਜ ਵਿਚ ਇਨ੍ਹਾਂ ਨੂੰ ਸਾਮਾਨ ਰੂਪ ਵਿਚ ਗੁਰੂ ਕਰ ਕੇ ਸਤਿਕਾਰਿਆ ਜਾਂਦਾ ਸੀ। ਬੰਗਾਲ ਵਿਚ ਲਿਖੀਆਂ ਜਾਂਦੀਆਂ ਬਹੁਤੀਆਂ ਪੁਸਤਕਾਂ ਇਨ੍ਹਾਂ ਗੋਸੁਆਮੀਆਂ ਦੀ ਪਰਵਾਨਗੀ ਲਈ ਵ੍ਰਿੰਦਾਵਨ ਭੇਜੀਆਂ ਜਾਂਦੀਆਂ ਸਨ। ਇਨ੍ਹਾਂ ਵਲੋਂ ਜਿਹੜੀਆਂ ਪੁਸਤਕਾਂ ਅਪ੍ਰਵਾਨ ਕਰ ਦਿਤੀਆਂ ਜਾਂਦੀਆਂ ਸਨ। ਉਹ ਵੈਸ਼ਨਵ ਅਧਿਕਾਰੀਆਂ ਵਲੋਂ ਸਵੀਕ੍ਰਿਤ ਨਹੀਂ ਸੀ ਹੁੰਦੀਆਂ ਅਤੇ ਉਹ ਵੈਸ਼ਨਵ ਜਗਤ ਵਿਚ ਵੇਚੀਆਂ ਵੰਡੀਆਂ ਨਹੀਂ ਸੀ ਜਾ ਸਕਦੀਆਂ। ਇਨ੍ਹਾਂ ਗੋਸੁਆਮੀਆਂ ਦੇ ਸੁਝਾਅ ਬੰਗਾਲ ਵੈਸ਼ਨਵ ਲੇਖਕਾਂ ਵਲੋਂ ਮੰਨ ਲਏ ਜਾਂਦੇ ਸਨ। ਇਕ ਉਦਾਹਰਣ ਦਿਤਾ ਜਾ ਸਕਦਾ ਹੈ : ਵ੍ਰਿੰਦਾਵਨ ਦਾਸ ਦੀ ਲਿਖੀ ਹੋਈ ਪ੍ਰਭੂ ਦੀ ਪ੍ਰਸਿੱਧ ਜੀਵਨੀ ਗੋਸੁਆਮੀਆਂ ਦੀ ਪਰਵਾਨਗੀ

ਲਈ ਵ੍ਰਿੰਦਾਵਨ ਭੇਜੀ ਗਈ। ਇਸ ਜੀਵਨੀ ਨੂੰ ਪੜ੍ਹ ਕੇ, ਜਿਸ ਦਾ ਨਾਂ ਲੇਖਕ ਨੇ "ਚੈਤੱਨਿਆ ਮੰਗਲ" ਰਖਿਆ ਸੀ, ਉਹ ਬਹੁਤ ਖ਼ੁਸ਼ ਹੋਏ। ਉਨ੍ਹਾਂ ਪੁਸਤਕ ਪਰਵਾਨ ਕਰ ਦਿਤੀ, ਪਰ ਉਨ੍ਹਾਂ ਕਿਹਾ ਕਿ ਉਸ ਦਾ ਨਾਂ "ਚੈਤੱਨਿਆ ਭਾਗਵਤ" ਕਰ ਦਿਤਾ ਜਾਵੇ ਕਿਉਂਕਿ ਇਹ ਜੀਵਨੀ ਸ੍ਰੀ ਕ੍ਰਿਸ਼ਨ ਜੀ ਦੀ "ਭਾਗਵਤ" ਨਾਲ ਕਾਫ਼ੀ ਮਿਲਦੀ ਜੁਲਦੀ ਸੀ ਸੋ ਵ੍ਰਿੰਦਾਵਨ ਦਾਸ ਦੀ ਪੁਸਤਕ "ਚੈਤੱਨਿਆ ਮੰਗਲ" "ਚੈਤੱਨਿਆ ਭਾਗਵਤ" ਕਰ ਕੇ ਪ੍ਰਸਿੱਧ ਹੋਈ।

ਇਨ੍ਹਾਂ ਛੇ ਧਰਮਾਤਮਾਂ ਅਤੇ ਵਿਦਵਾਨ ਗੋਸੁਆਮੀਆਂ ਨੂੰ ਵੈਸ਼ਨਵ ਸੰਪ੍ਰਦਾ ਦੇ ਮੁਖੀ ਮੰਨਿਆ ਜਾਂਦਾ ਸੀ ਅਤੇ ਇਨ੍ਹਾਂ ਦੀਆਂ ਸਾਹਿਤਕ ਕ੍ਰਿਤਾਂ ਨੂੰ ਗੋੜੀਆ ਵੈਸ਼ਨਵ ਧਾਰਨਾਵਾਂ ਦਾ ਮੂਲ। ਇਨ੍ਹਾਂ ਦੀਆਂ ਰਚਨਾਵਾਂ ਵਿਸ਼ੈ ਅਤੇ ਵੰਨਗੀ ਦੇ ਪੱਖ ਤੋਂ ਬਹੁਤ ਵਿਸ਼ਾਲ ਅਤੇ ਵਿਸਤ੍ਰਿਤ ਹਨ। ਇਨ੍ਹਾਂ ਸਾਰਿਆਂ ਦੀਆਂ ਰਚਨਾਵਾਂ ਸਮੁੱਚੇ ਤੌਰ ਤੇ ਭਾਵੇਂ ਵ੍ਰਿੰਦਾਵਨ ਵਿਚਾਰਧਾਰਾ ਦੀਆਂ ਲਖਾਇਕ ਸਮਝੀਆਂ ਜਾਂਦੀਆਂ ਹਨ, ਪਰ ਫਿਰ ਵੀ ਹਰ ਲੇਖਕ ਦੀ ਆਪਣੀ ਵਿਸ਼ੇਸ਼ ਰੁਚੀ ਅਤੇ ਰਉਂ ਸਦਕਾ ਹਰ ਵਿਅਤੀਗਤ ਰਚਨਾ ਕੁਝ ਨਿਵੇਕਲੇ ਲੱਛਣਾਂ ਦੀ ਧਾਰਣੀ ਹੈ।

ਇੰਜ ਅਸੀਂ ਵੇਖਦੇ ਹਾਂ ਕਿ ਸਨਾਤਨ ਨੇ ਵਧੇਰੇ ਕਰ ਕੇ ਵੈਸ਼ਨਵ ਦਰਸ਼ਨ ਅਤੇ ਉਸ ਦਰਸ਼ਨ ਨਾਲ ਸਬੰਧਤ ਪਾਠਾਂ ਦੀ ਵਿਆਖਿਆ ਬਾਰੇ ਲਿਖਿਆ। ਇਹ ਇਸ ਲਈ ਕਿ ਉਸ ਦਾ ਸੁਭਾਅ ਵਿਦਵਾਨ ਨਾਲੋਂ ਵੱਧ ਇਕ ਸ਼ਰਧਾਲੂ ਵਾਲਾ ਸੀ। ਇਸੇ ਤਰ੍ਹਾਂ ਗੋਪਾਲ ਭੱਟ ਦੀ ਬਿਰਤੀ ਦੂਜੇ ਗੋਸੁਆਮੀਆਂ ਦੇ ਮੁਕਾਬਲੇ ਵੱਧ ਕਾਰਜਸ਼ੀਲ ਸੀ। ਸੋ ਉਸ ਨੇ ਕਰਮ ਕਾਂਡਾਂ ਅਤੇ ਭਗਤੀ ਦੀਆਂ ਰੀਤੀਆਂ ਨੂੰ ਨੇਮ-ਬੱਧ ਕਰਨ ਦਾ ਬੀੜਾ ਚੁਕਿਆ। ਰਘੂਨਾਥ ਦਾਸ ਇਕ ਕਵੀ ਸੀ ਅਤੇ ਉਸ ਦੀ ਕਾਵਿਕਤਾ ਦਾ ਪ੍ਰਮਾਣ ਉਸ ਢੰਗ ਤੋਂ ਮਿਲ ਜਾਂਦਾ ਹੈ ਜਿਸ ਨਾਲ ਕਿ ਉਸ ਨੇ ਕ੍ਰਿਸ਼ਨ ਦੇ ਵਿਸ਼ੇ ਨੂੰ ਆਪਣੀਆਂ ਗੱਦ ਤੇ ਪੱਦ ਦੀਆਂ ਰਚਨਾਵਾਂ ਵਿਚ ਨਿਭਾਇਆ ਹੈ। ਇਸੇ ਤਰ੍ਹਾਂ ਰੂਪਾ ਸ਼ਰਧਾਲੂ ਵੀ ਸੀ ਅਤੇ ਵਿਦਵਾਨ ਵੀ। ਇਸ ਲਈ ਉਸ ਨੇ ਭਗਤੀ ਨੂੰ ਇਕ ਰਸ ਦੇ ਤੌਰ ਤੇ ਲਿਆ ਅਤੇ ਨਾਟਕ ਤੇ ਕਵਿਤਾਵਾਂ ਰਚੀਆਂ ਅਤੇ ਹੋਰ ਸਾਹਿੱਤਕ ਸੰਗ੍ਰਹਿ ਤਿਆਰ ਕੀਤੇ।

ਦੂਜੇ ਪਾਸੇ ਜੀਵਾ ਗੋਸੁਆਮੀ ਦੀ ਸਰਬ-ਪੱਖੀ ਪ੍ਰਤਿਭਾ ਨੇ ਵੈਸ਼ਨਵ ਸ਼ਾਸਤਰ ਦੇ ਸਾਰੇ ਭਾਗਾਂ ਵਿਚ ਆਪਣੇ ਆਪ ਨੂੰ ਪ੍ਰਗਟ ਕੀਤਾ। ਪਰ ਉਸ ਦੀ ਬੁੱਧੀ ਦੇ

ਅੰਤਰੀਵ ਦਾਰਸ਼ਨਿਕ ਝੁਕਾਅ ਹੋਣ ਕਰ ਕੇ ਉਸ ਨੇ ਰਹੱਸਮਈ ਪ੍ਰਾਭੌਤਕ ਨਿਸਚਿਆਂ ਬਾਰੇ ਲਿਖਿਆ। ਜਿਵੇਂ ਪਹਿਲਾਂ ਦਸਿਆ ਗਿਆ ਹੈ ਕੇਵਲ ਰਘੂਨਾਥ ਭੱਟ ਹੀ ਸੀ ਜਿਸ ਨੇ ਕੋਈ ਰਚਨਾ ਨਹੀਂ ਕੀਤੀ। ਵ੍ਰਿੰਦਾਵਨ ਗੋਸੁਆਮੀਆਂ ਨੇ ਵੈਸ਼ਨਵ ਸ਼ਾਸਤਰ ਦੇ ਲਗ ਪਗ ਸਾਰੇ ਵਿਸ਼ੇ ਲਏ ਅਤੇ ਗੌਡੀਆ ਵੈਸ਼ਨਵ ਵਾਦ ਦੇ ਉਤਕ੍ਰਿਸ਼ਟ ਧਾਰਮਿਕ ਅਤੇ ਦਾਰਸ਼ਨਿਕ ਗ੍ਰੰਥ ਲਿਖੇ।

ਗੌਡੀਆ ਵੈਸ਼ਨਵਵਾਦ ਦੇ ਇਤਿਹਾਸ ਵਿਚ ਜਿਥੋਂ ਤਕ ਇਨ੍ਹਾਂ ਦੀ ਦੇਣ ਦਾ ਸੰਬੰਧ ਹੈ, ਵ੍ਰਿੰਦਾਵਨ ਦੇ ਛੇ ਗੋਸੁਆਮੀਆਂ ਦਾ ਜ਼ਿਕਰ ਇਕੱਠਾ ਹੀ ਆਉਂਦਾ ਹੈ। ਸਮੁੱਚੇ ਤੌਰ ਤੇ ਇਨ੍ਹਾਂ ਦੇ ਗ੍ਰੰਥ ਇਸ ਮੱਤ ਦੇ ਸਿਧਾਂਤਾਂ, ਰੀਤੀਆਂ ਅਤੇ ਰਸ ਸ਼ਾਸਤਰ ਨੂੰ ਸਮਝਾਣ ਲਈ ਪੜ੍ਹਨੇ ਜ਼ਰੂਰੀ ਸਮਝੇ ਜਾਂਦੇ ਹਨ, ਪਰ ਇਥੇ ਅਸੀਂ ਇਨ੍ਹਾਂ ਦੇ ਜੀਵਨ ਅਤੇ ਕਾਰਜਾਂ ਦੀ ਕੇਵਲ ਕੁਝ ਝਲਕ ਦੇਣ ਲਈ ਇਨ੍ਹਾਂ ਦਾ ਵੱਖ ਵੱਖ ਰੂਪ ਵਿਚ ਵਰਣਨ ਕਰਨਾ ਯੋਗ ਸਮਝਦੇ ਹਾਂ।

ਪੁਰੀ ਵਿਚ ਰਹਿੰਦਿਆਂ ਰਘੂਨਾਥ ਨੇ ਆਪਣਾ ਜੀਵਨ ਏਨਾ ਸੰਜਮ ਅਤੇ ਸਾਦਗੀ ਵਿਚ ਬਿਤਾਇਆ ਕਿ ਉਹ ਇਕ ਆਦਰਸ਼ ਸੰਨਿਆਸੀ ਮੰਨਿਆ ਜਾਣ ਲੱਗ ਪਿਆ। ਰਘੂਨਾਥ ਦੇ ਸੰਜਮ ਅਤੇ ਸਾਦਗੀ ਉਤੇ ਚੈਤੱਨਿਆ ਆਪ ਬਹੁਤ ਖ਼ੁਸ਼ ਸਨ। ਚੈਤੱਨਿਆ ਦੇ ਚਲਾਣੇ ਪਿਛੋਂ ਰਘੂਨਾਥ ਵ੍ਰਿੰਦਾਵਨ ਚਲਾ ਗਿਆ ਅਤੇ ਰੂਪਾ ਤੇ ਸਨਾਤਨ ਸੰਤ ਭਰਾਵਾਂ ਨਾਲ ਜਾ ਰਲਿਆ। ਇਥੇ ਉਸ ਨੇ ਰਾਬਾ ਕੁੰਢ ਦੇ ਲਾਗੇ ਬੜਾ ਕਰੜਾ ਸਾਧੂ ਜੀਵਨ ਜੀਵਿਆ।

ਕ੍ਰਿਸ਼ਨ ਨਾਥ ਕਵੀ ਰਾਜ, "ਚੈਤੱਨਿਆ ਚਰਿਤਾਮ੍ਰਿਤ" ਦਾ ਉਘਾ ਲੇਖਕ ਵ੍ਰਿੰਦਾਵਨ ਵਿਚ ਰਘੂਨਾਥ ਦੀ ਬ੍ਰਿਧ ਅਵਸਥਾ ਵਿਚ ਉਸ ਦਾ ਚੇਲਾ ਬਣਿਆ। ਉਹ ਰਘੂਨਾਥ ਦਾ ਬਹੁਤ ਨਿਕਟੀ ਸੀ। ਚੈਤੱਨਿਆ ਦੇ ਜੀਵਨ ਦੇ ਅੰਤਲੇ ਭਾਗ ਦਾ ਜੋ ਵਿਸਥਾਰ-ਪੂਰਵਕ ਵਰਣਨ "ਚੈਤੱਨਿਆ ਚਰਿਤਾਮ੍ਰਿਤ" ਵਿਚ ਮਿਲਦਾ ਹੈ ਉਹ ਉਸ ਦੇ ਆਪਣੇ ਗੁਰੂ ਰਘੂਨਾਥ ਦੀ ਸਿੱਧੀ ਤੇ ਨਿੱਜੀ ਜਾਣਕਾਰੀ ਤੋਂ ਪ੍ਰਾਪਤ ਕੀਤਾ ਪ੍ਰਤੀਤ ਹੁੰਦਾ ਹੈ।

ਰਘੂਨਾਥ ਨੂੰ ਸ੍ਰੀ ਕ੍ਰਿਸ਼ਨ ਦੀ ਕਾਲੇ ਪੱਥਰ ਦੀ ਇਕ ਮੂਰਤੀ ਗੋਵਰਧਨ ਸ਼ਿਲਾ-ਚੈਤੱਨਿਆ ਨੇ ਨਿਸ਼ਾਨੀ ਦੇ ਤੌਰ ਤੇ ਦਿਤੀ। ਉਹ ਇਸ ਸ਼ਿਲਾ ਦੀ ਬਹੁਤ ਸੇਵਾ ਸੰਭਾਲ ਕਰਦਾ ਸੀ ਅਤੇ ਕਿਹਾ ਜਾਂਦਾ ਹੈ ਕਿ ਜਿੰਨਾ ਚਿਰ ਉਹ ਜੀਵਤ ਰਿਹਾ ਇਸ ਸ਼ਿਲਾ ਦੀ ਪੂਜਾ ਕਰਦਾ ਰਿਹਾ। ਵ੍ਰਿੰਦਾਵਨ ਵਿਚ ਵੀ

ਉਸ ਨੇ ਉਸੇ ਤਰ੍ਹਾਂ ਦਾ ਓੜਕ ਦਾ ਸੰਜਮੀ ਜੀਵਨ ਗੁਜ਼ਾਰਿਆ ਜਿਸ ਤਰ੍ਹਾਂ ਦਾ ਉਸ ਨੇ ਪੁਰੀ ਵਿਚ ਗੁਜ਼ਾਰਿਆ ਸੀ।

ਬਿਰਧ ਅਵਸਥਾ ਵਿਦ ਉਹ ਨੇਤਰਹੀਣ ਹੋ ਗਿਆ। 'ਦਾਨ ਕੇਲੀ ਚਿੰਤਾਮਨੀ' ਦੀ ਰਚਨਾ ਉਸ ਨੇ ਨੇਤਰਹੀਣ ਅਵਸਥਾ ਵਿਚ ਹੀ ਕੀਤੀ।

ਰਘੂਨਾਥ ਦੀਆਂ ਰਚਨਾਵਾਂ ਭਾਵੇਂ ਗਿਣਤੀ ਵਿਚ ਏਨੀਆਂ ਜ਼ਿਆਦਾ ਨਹੀਂ, ਪਰ ਜਿੰਨੀਆਂ ਵੀ ਹੈਨ, ਹੈਨ ਬਹੁਤ ਉੱਚ ਪੱਧਰ ਦੀਆਂ। ਉਸ ਦੀਆਂ ਸਾਰੀਆਂ ਰਚਨਾਵਾਂ-ਗੱਦ ਤੇ ਪੱਦ ਦੀਆਂ – ਸਭ ਸੰਸਕ੍ਰਿਤ ਵਿਚ ਹਨ। ਉਹ ਬੜਾ ਪ੍ਰਭਾਵਸ਼ਾਲੀ ਕਵੀ ਅਤੇ ਲੇਖਕ ਸੀ। ਉਸ ਦੀਆਂ ਮੁੱਖ ਕਵਿਤਾਵਾਂ ਦਾ ਵਿਸ਼ਾ ਰਾਧਾ-ਕ੍ਰਿਸ਼ਨ ਮੱਤ ਦਾ ਰਹੱਸਮਈ ਪੱਖ ਹੈ। ਉਸ ਦੀਆਂ ਬਹੁਤ ਸਾਰੀਆਂ ਰਚਨਾਵਾਂ ਸਰੋਦੀ ਭਜਨਾਂ ਦੇ ਰੂਪ ਵਿਚ ਮਿਲਦੀਆਂ ਹਨ ਜਿਨ੍ਹਾਂ ਨੂੰ "ਸਤਵ" ਅਤੇ "ਸਤੋਤਰ" ਕਿਹਾ ਜਾਂਦਾ ਹੈ ਅਤੇ ਜਿਨ੍ਹਾਂ ਦਾ ਸੰਗ੍ਰਹਿ "ਸਤਾਵਲੀ" ਦੇ ਸਿਰਲੇਖ ਹੇਠ ਕੀਤਾ ਗਿਆ ਹੈ।

ਰਘੂਨਾਥ ਦੀ ਇਕ ਹੋਰ ਰਚਨਾ, "ਮੁੱਖ-ਚਰਿਤ੍ਰ" ਹੈ। ਇਹ ਚੰਪਾ ਕਾਵਿ ਹੈ ਜਿਹੜਾ ਗੱਦ ਪੱਦ ਦੋਵਾਂ ਵਿਚ ਵਿਅੰਗਾਤਮਕ ਵਾਰਤਾਲਾਪ ਵਿਚ ਲਿਖਿਆ ਗਿਆ ਹੈ।

"ਮੁੱਖ-ਚਰਿਤ੍ਰ" ਦੇ ਕੁਝ ਭਾਗਾਂ ਅਤੇ ਕੁਝ ਹੋਰ ਗੀਤਾਂ ਵਿਚ ਉਸ ਨੇ ਰੂਪਾ, ਸਨਾਤਨ ਅਤੇ ਜੀਵਾ ਦੀ ਬਹੁਤ ਸ਼ੋਭਾ ਕੀਤੀ ਹੈ। ਉਹ ਲਿਖਦਾ ਹੈ ਕਿ, "ਇਹ ਸਾਰੇ ਉਸ ਪ੍ਰਤੀ ਸਦਾ ਦਿਆਲੂ ਰਹੇ।" "ਮੁੱਖ-ਚਰਿਤ੍ਰ" ਦੇ ਅਖ਼ੀਰੀ ਸਲੋਕ ਵਿਚ ਉਸ ਨੇ ਕ੍ਰਿਸ਼ਨ ਦਾਸ ਕਵੀ ਰਾਜ ਦਾ ਵੀ ਵਰਣਨ ਕੀਤਾ ਹੈ। ਕ੍ਰਿਸ਼ਨ ਦਾਸ ਕਵੀ ਰਾਜ ਨੇ ਪਿਛੋਂ "ਚੈਤੱਨਿਆ-ਚਰਿਤਾਮ੍ਰਿਤ" ਗ੍ਰੰਥ ਲਿਖਿਆ ਅਤੇ ਇਸ ਨਾਲ ਰਘੂਨਾਥ ਨੇ ਰਾਧਾ-ਕੁੰਡ ਵਿਚ ਆਪਣੇ ਅੰਤਲੇ ਦਿਨ ਗੁਜ਼ਾਰੇ।

ਕ੍ਰਿਸ਼ਨ ਦਾਸ ਕਵੀ ਰਾਜ ਅਨੁਸਾਰ ਰਘੂਨਾਥ ਨੇ ਚੈਤੱਨਿਆ ਦੀ ਜੀਵਨੀ ਡਾਇਰੀ ਦੇ ਰੂਪ ਵਿਚ ਵੀ ਲਿਖੀ। ਵੈਸ਼ਨਵ ਸੰਕਲਿਤ ਬੰਗਾਲੀ ਵੈਸ਼ਨਵ ਕਾਵਿ ਸੰਗ੍ਰਹਿ "ਪੱਦ ਕਲਪਤਰੂ" ਵਿਚ ਤਿੰਨ ਬੰਗਾਲੀ ਕਵਿਤਾਵਾਂ ਰਘੂਨਾਥ ਦਾਸ ਦੀਆਂ ਲਿਖੀਆਂ ਹੋਈਆਂ ਦੱਸੀਆਂ ਜਾਂਦੀਆਂ ਹਨ। ਇਨ੍ਹਾਂ ਤੋਂ ਬਿਨਾਂ ਉਸ ਦੀਆਂ ਸਾਰੀਆਂ ਰਚਨਾਵਾਂ ਸੰਸਕ੍ਰਿਤ ਵਿਚ ਕੀਤੀਆਂ ਰਚਨਾਵਾਂ ਹਨ।

## 4. ਗੋਪਾਲ ਭੱਟ ਗੋਸੁਆਮੀ

ਗੋਪਾਲ ਭੱਟ ਗੋਸੁਆਮੀ ਬਾਰੇ ਬਹੁਤ ਘੱਟ ਜਾਣਕਾਰੀ ਮਿਲਦੀ ਹੈ। ਉਹ ਦੱਖਣੀ ਭਾਰਤ ਦਾ ਰਹਿਣ ਵਾਲਾ ਸੀ ਅਤੇ ਉਸ ਦੇ ਪਿਤਾ ਦਾ ਨਾਂ ਤ੍ਰਿਮਲ ਭੱਟ ਦਸਿਆ ਜਾਂਦਾ ਹੈ ਚੈਤੱਨਿਆ ਜਦੋਂ ਦੱਖਣੀ ਭਾਰਤ ਦੀ ਯਾਤਰਾ ਲਈ ਗਏ ਤਾਂ ਕਿਹਾ ਜਾਂਦਾ ਹੈ ਕਿ ਉਹ ਸ੍ਰੀ ਰੰਗਮ ਵਿਚ ਤ੍ਰਿਮਲ ਭੱਟ ਦੇ ਘਰ ਅਤਿਥੀ ਬਣ ਕੇ ਰਹੇ। ਇਕ ਹੋਰ ਕਥਨ ਹੈ ਕਿ ਗੋਪਾਲ ਦੇ ਪਿਤਾ ਦਾ ਨਾਂ ਵੈਨਕਟਾ ਭੱਟ ਸੀ। ਗੋਪਾਲ ਦੇ ਪਿਤਾ ਉਤੇ ਚੈਤੱਨਿਆ ਦੀ ਰੂਹਾਨੀ ਸ਼ਖਸੀਅਤ ਦਾ ਡੂੰਘਾ ਅਸਰ ਹੋਇਆ ਅਤੇ ਉਹ ਉਨ੍ਹਾਂ ਦਾ ਪ੍ਰਸ਼ੰਸਕ ਬਣ ਗਿਆ।

ਬਰਖਾ ਰੁੱਤ ਵਿਚ ਚੈਤੱਨਿਆ ਉਨ੍ਹਾਂ ਦੇ ਘਰ ਕੋਈ ਚਾਰ ਮਹੀਨੇ ਅਤਿਥੀ ਬਣ ਕੇ ਟਿਕੇ ਰਹੇ। ਉਸ ਵੇਲੇ ਗੋਪਾਲ ਭੱਟ ਬੱਚਾ ਹੁੰਦਾ ਸੀ, ਪਰ ਆਪਣੀ ਛੋਟੀ ਆਯੂ ਵਿਚ ਹੀ ਗੋਪਾਲ ਚੈਤੱਨਿਆ ਦੀ ਜਾਦੂ ਭਰੀ ਖਿਚ ਸਦਕਾ ਉਨ੍ਹਾਂ ਦਾ ਸ਼ਰਧਾਲੂ ਹੋ ਗਿਆ।

ਜਾਪਦਾ ਹੈ ਕਿ ਗੋਪਾਲ ਭੱਟ ਚੈਤੱਨਿਆ ਦੇ ਦਰਸ਼ਨਾਂ ਲਈ ਪੁਰੀ ਗਿਆ। ਉਹ ਵ੍ਰਿੰਦਾਵਨ ਵੀ ਗਿਆ ਜਿਥੇ ਰੂਪਾ, ਸਨਾਤਨ ਅਤੇ ਰਘੂਨਾਥ ਦਾਸ ਪਹਿਲਾਂ ਹੀ ਰਹਿ ਰਹੇ ਸਨ।

ਵ੍ਰਿੰਦਾਵਨ ਵਿਚ ਗੋਪਾਲ ਭੱਟ, ਰੂਪਾ ਤੇ ਸਨਾਤਨ ਤੋਂ ਬਹੁਤ ਚਿਰ ਪਿਛੋਂ ਤਕ ਰਹਿੰਦਾ ਰਿਹਾ ਕਿਉਂਕਿ ਉਹ ਦੋਵੇਂ ਉਮਰ ਵਿਚ ਉਸ ਤੋਂ ਕਾਫ਼ੀ ਵੱਡੇ ਸਨ।

ਕਵੀ ਕਰਨਪੁਰ ਦੇ ਇਕ ਸਲੋਕ ਅਨੁਸਾਰ ਗੋਪਾਲ ਭਟ ਸੰਗੀਤ ਅਤੇ ਨਾਟ ਕਲਾ ਵਿਚ ਬਹੁਤ ਨਿਪੁੰਨ ਸੀ।

ਗੋਪਾਲ ਦਾ ਮੁੱਖ ਸ਼ਿਸ਼ ਸ੍ਰੀ ਨਿਵਾਸ ਸੀ ਜਿਸ ਨੂੰ ਗੋਸੁਆਮੀ ਜੀਵਾ ਨੇ ਅਚਾਰਜ ਦੀ ਪਦਵੀ ਪਰਦਾਨ ਕੀਤੀ। ਸ੍ਰੀ ਨਿਵਾਸ ਅਚਾਰਜ ਆਪਣੇ ਬਿਰਧ ਜੀਵਨ ਵਿਚ ਬੰਗਾਲ ਵੈਸਨਵ ਮੱਤ ਦੇ ਤਿੰਨ ਪ੍ਰਮੁੱਖ ਆਗੂਆਂ ਵਿਚ ਹੋ ਗਿਆ। ਦੂਜੇ ਦੋ ਸਨ ਨਰੋਤਮ ਠਾਕਰ ਅਤੇ ਸ਼ਿਆਮ ਨੰਦ। ਗੋਪਾਲ ਭੱਟ ਅਤੇ ਗੋਸੁਆਮੀ ਜੀਵਾ ਪਾਸੋਂ ਸ੍ਰੀ ਨਿਵਾਸ ਨੇ ਵੈਸ਼ਨਵ ਸ਼ਾਸਤਰ ਪੜ੍ਹੇ।

ਗੋਪਾਲ ਭੱਟ ਦੇ ਨਿੱਜੀ ਜੀਵਨ ਵਾਂਗ ਉਸ ਦੀਆਂ ਰਚਨਾਵਾਂ ਬਾਰੇ ਵੀ ਪਰਸਪਰ ਵਿਰੋਧੀ ਵਿਚਾਰ ਅਤੇ ਰਵਾਇਤਾਂ ਪ੍ਰਚਲਿਤ ਹਨ। ਸਾਰੇ ਵਿਦਵਾਨਾਂ ਦੀ ਰਾਇ ਉਸ ਦੀਆਂ ਰਚਨਾਵਾਂ ਬਾਰੇ ਇਕ ਨਹੀਂ। ਗੋਪਾਲ ਭੱਟ ਨੂੰ "ਭਾਗਵਦ ਭਗਤੀ ਵਿਲਾਸ" ਗ੍ਰੰਥ ਦਾ ਕਰਤਾ ਹੋਣ ਦਾ ਮਾਣ ਦਿਤਾ ਜਾਂਦਾ ਹੈ। "ਹਰੀ ਭਗਤੀ ਵਿਲਾਸ" ਨਾਮੀ ਮਹਾਨ ਗ੍ਰੰਥ ਬਾਰੇ ਡਾ: ਐਸ. ਕੇ. ਡੇ ਅਤੇ ਡਾ: ਬਿਮਨ ਬਿਹਾਰੀ ਮੌਜੁਮਦਾਰ ਲਿਖਦੇ ਹਨ ਕਿ ਇਸ ਗ੍ਰੰਥ ਦੇ ਰਚਨ ਵਿਚ ਸਨਾਤਨ ਅਤੇ ਗੋਪਾਲ ਭੱਟ ਦੇ ਕੁਝ ਨਾ ਕੁਝ ਸਹਿਯੋਗ ਦੀ ਸੰਭਾਵਨਾ ਪ੍ਰਤੀਤ ਹੁੰਦੀ ਹੈ।

## 5. ਰਘੂਨਾਥ ਭੱਟ ਗੋਸੁਆਮੀ

ਗੋਸੁਆਮੀ ਰਘੂਨਾਥ ਭੱਟ ਦੇ ਜੀਵਨ ਅਤੇ ਕਾਰਜਾਂ ਬਾਰੇ ਬਹੁਤ ਘੱਟ ਜਾਣਿਆ ਜਾਂਦਾ ਹੈ। ਵਿਦਵਾਨਾਂ ਦਾ ਵਿਚਾਰ ਹੈ ਕਿ ਭੱਟ ਰਘੂਨਾਥ ਨੇ (ਆਪਣੇ ਆਪ ਨੂੰ ਕਾਇਸਥ ਰਘੂਨਾਥ ਦਾਸ ਤੋਂ ਵਡਿਆਉਣ ਲਈ) ਕਿਸੇ ਗ੍ਰੰਥ ਦੀ ਰਚਨਾ ਨਹੀਂ ਕੀਤੀ।

ਗੋਪਾਲ ਭੱਟ ਵਾਂਗ ਰਘੂਨਾਥ ਭੱਟ ਵੀ ਚੈਤੱਨਿਆ ਦੀ ਸੰਗਤ ਵਿਚ ਉਦੋਂ ਆਇਆ ਜਦੋਂ ਉਹ ਅਜੇ ਬੱਚਾ ਸੀ। ਵ੍ਰਿੰਦਾਵਨ ਤੋਂ ਮੁੜਦੇ ਹੋਏ ਚੈਤੱਨਿਆ ਵਾਰਾਨਸੀ ਵਿਚ ਰਘੂਨਾਥ ਭੱਟ ਦੇ ਪਿਤਾ ਤਪਨ ਮਿਸ਼ਰ ਦੇ ਘਰ ਅਤਿਥੀ ਰਹੇ ਸਨ। ਉਸ ਵੇਲੇ ਬਾਲਕ ਰਘੂਨਾਥ ਚੈਤੱਨਿਆ ਨੂੰ ਮਿਲਿਆ ਅਤੇ ਚੈਤੱਨਿਆ ਦੀ ਰੂਹਾਨੀ ਖਿੱਚ ਨੇ ਉਸ ਨੂੰ ਆਪਣੇ ਵੱਲ ਖਿੱਚ ਲਿਆ।

ਫਿਰ ਰਘੂਨਾਥ ਚੈਤੱਨਿਆ ਨੂੰ ਮਿਲਣ ਪੁਰੀ ਗਏ। ਉਸ ਵੇਲੇ ਉਹ ਅੱਠ ਮਹੀਨੇ ਚੈਤੱਨਿਆ ਕੋਲ ਠਹਿਰੇ।

ਉਪਰੰਤ ਚੈਤੱਨਿਆ ਨੇ ਉਸ ਨੂੰ ਵ੍ਰਿੰਦਾਵਨ ਜਾ ਕੇ ਰੂਪਾ ਤੇ ਸਨਾਤਨ ਦੇ ਕੰਮ ਵਿਚ ਹੱਥ ਵਟਾਉਣ ਲਈ ਕਿਹਾ। ਚੈਤੱਨਿਆ ਨੇ ਰਘੂਨਾਥ ਭੱਟ ਨੂੰ ਤੁਲਸੀ ਦੇ ਪੱਤਿਆਂ ਦਾ ਹਾਰ ਪੇਸ਼ ਕੀਤਾ।

ਕ੍ਰਿਸ਼ਨ ਦਾਸ ਕਵੀ ਰਾਜ ਅਨੁਸਾਰ ਰਘੂਨਾਥ ਭੱਟ ਸ੍ਰੀਮਦ ਭਾਗਵਤ ਦਾ

ਬਹੁਤ ਚੰਗਾ ਗਿਆਤਾ ਸੀ ਅਤੇ ਗੋਸੁਆਮੀ ਰੂਪਾ ਉਸ ਤੋਂ ਭਾਗਵਤ ਦਾ ਪਾਠ ਸੁਣ ਕੇ ਬਹੁਤ ਖ਼ੁਸ਼ ਹੋਇਆ ਕਰਦੇ ਸਨ।

ਗੋਸੁਆਮੀ ਰਘੂਨਾਥ ਭੱਟ ਨੇ ਵੀ ਆਪਣੇ ਪ੍ਰਾਣ ਵ੍ਰਿੰਦਾਵਨ ਵਿਚ ਤਿਆਗੇ।

## 6. ਜੀਵਾ ਗੋਸੁਆਮੀ

ਜੀਵਾ ਗੋਸੁਆਮੀ ਅਨੂਪਮ (ਇਹ ਨਾਂ ਚੈਤੰਨਿਆ ਨੇ ਵੱਲਭ ਦਾ ਆਪ ਰਖਿਆ ਸੀ) ਦਾ ਇਕਲੌਤਾ ਬੇਟਾ ਸੀ। ਅਨੂਪਮ, ਸਨਾਤਨ ਅਤੇ ਰੂਪਾ ਗੋਸੁਆਮੀ ਦਾ ਛੋਟਾ ਭਰਾ ਸੀ। ਰੂਪਾ ਦੇ ਜੀਵਨ ਅਤੇ ਕਾਰਜਾਂ ਦਾ ਵਰਣਨ ਕਰਦਿਆਂ ਅਨੂਪਮ ਦੇ ਬੇ-ਵਕਤ ਚਲਾਣੇ ਬਾਰੇ ਦਸਿਆ ਜਾ ਚੁਕਾ ਹੈ।

ਜਾਪਦਾ ਹੈ ਕਿ ਜੀਵਾ ਗੋਸੁਆਮੀ ਚੈਤੰਨਿਆ ਦੇ ਨਿੱਜੀ ਸੰਪ੍ਰਕ ਵਿਚ ਨਹੀਂ ਆਇਆ। ਵ੍ਰਿੰਦਾਵਨ ਗੋਸੁਆਮੀਆਂ ਵਿਚੋਂ ਉਹ ਇਕੱਲਾ ਗੋਸੁਆਮੀ ਸੀ ਜਿਸ ਦਾ ਚੈਤੰਨਿਆ ਨਾਲ ਸਿੱਧਾ ਮੇਲ ਨਹੀਂ ਹੋਇਆ। ਉਹ ਰਘੂਨਾਥ ਦਾਸ, ਗੋਪਾਲ ਭੱਟ ਅਤੇ ਰਘੂਨਾਥ ਭੱਟ ਦੀ ਯੁਵਕ ਪੀੜ੍ਹੀ ਵਿਚੋਂ ਸੀ। ਇਥੇ ਇਹ ਦੱਸਣਾ ਵੀ ਉਚਿਤ ਹੋਵੇਗਾ ਕਿ ਇਹ ਚਾਰੇ ਗੋਸੁਆਮੀ ਚੈਤੰਨਿਆ ਨਾਲੋਂ ਉਮਰ ਵਿਚ ਕਾਫ਼ੀ ਛੋਟੇ ਸਨ ਅਤੇ ਸਨਾਤਨ ਅਤੇ ਰੂਪਾ ਵੱਡੇ।

ਰੂਪਾ ਅਤੇ ਸਨਾਤਨ ਭੱਟ ਘਰ ਛੱਡ ਕੇ ਜਦੋਂ ਵ੍ਰਿੰਦਾਵਨ ਗਏ ਤਾਂ ਜੀਵਾ ਹਾਲੀ ਬਾਲਕ ਸੀ। ਜੀਵਾ ਨੇ ਚੈਤੰਨਿਆ ਦੇ ਭਾਵੇਂ ਦਰਸ਼ਨ ਨਾ ਕੀਤੇ, ਪਰ ਚੈਤੰਨਿਆ ਦੇ ਪ੍ਰਭਾਵ ਨੇ ਜੀਵਾ ਦੀ ਛੋਟੀ ਉਮਰ ਵਿਚ ਹੀ ਉਸ ਉਤੇ ਅਸਿਧੇ ਤੌਰ ਤੇ ਚੰਗਾ ਰੰਗ ਚਾੜ੍ਹਿਆ। ਜੀਵਾ ਦਾ ਪਿਤਾ ਆਪਣੀ ਜਵਾਨੀ ਵਿਚ ਚਲਾਣਾ ਕਰ ਜਾਣ ਤੋਂ ਕੁਝ ਚਿਰ ਪਹਿਲਾਂ ਚੈਤੰਨਿਆ ਦੇ ਪ੍ਰਭਾਵ ਹੇਠ ਆਇਆ। ਉਸ ਦੇ ਦੋ ਬੱਚੇ ਚੈਤੰਨਿਆ ਦੀ ਆਗਿਆ ਨਾਲ ਵ੍ਰਿੰਦਾਵਨ ਵਿਚ ਸਾਧੂ ਜੀਵਨ ਬਤੀਤ ਕਰ ਰਹੇ ਸਨ। ਇਹ ਗੱਲਾਂ ਜੀਵਾ ਆਪਣੇ ਪਰਿਵਾਰ ਦੇ ਜੀਆਂ ਪਾਸੋਂ ਸੁਣਦਾ ਰਹਿੰਦਾ ਸੀ। ਚੈਤੰਨਿਆ ਦੇ ਸੰਨਿਆਸੀ ਬਣਨ ਦੀ ਕਥਾ ਅਤੇ ਉਨ੍ਹਾਂ ਦੀ ਰੂਹਾਨੀ ਸ਼ਖ਼ਸੀਅਤ ਬਾਰੇ ਗੱਲਾਂ ਜੀਵਾ ਦੇ ਪਰਵਾਰ ਵਿਚ

ਹੁਦੀਆਂ ਹੀ ਰਹਿੰਦੀਆਂ ਸਨ।

ਜੀਵਾ ਜਿਉਂ ਜਿਉਂ ਵੱਡਾ ਹੁੰਦਾ ਗਿਆ ਉਸ ਦੇ ਸੁਭਾਅ ਦੇ ਧਾਰਮਕ ਝੁਕਾਅ ਪ੍ਰਗਟ ਹੁੰਦੇ ਗਏ। ਉਸ ਦੇ ਦਿਮਾਗ਼ ਵਿਚ ਆਇਆ ਕਿ ਉਹ ਵੀ ਆਪਣੇ ਸਵਰਗੀ ਪਿਤਾ ਅਤੇ ਦੋਹਾਂ ਚਾਚਿਆਂ ਵਾਂਗ ਚੈਤੱਨਿਆ ਦੇ ਮਾਰਗ ਉਤੇ ਚਲੇ। ਆਪਣੀ ਜਵਾਨੀ ਵਿਚ ਹੀ ਜੀਵਾ ਨੇ ਸੰਨਿਆਸੀ ਬਣਨਾ ਸੋਚ ਲਿਆ ਸੀ।

ਸ਼ਾਸਤਰਾਂ ਦੇ ਇਕ ਵਿਦਿਆਰਥੀ ਦੇ ਤੌਰ ਤੇ ਵੀ ਜੀਵਾ ਨੇ ਆਪਣੇ ਬਚਪਨ ਵਿਚ ਤਿੱਖੀ ਬੁੱਧ ਪ੍ਰਗਟ ਕੀਤੀ। ਇਸ ਨੇ ਵੀ ਉਸ ਨੂੰ ਅਗਲੇ ਜੀਵਨ ਦੇ ਉਦੇਸ਼ ਲਈ ਤਿਆਰ ਕੀਤਾ।

ਸੰਨਿਆਸੀ ਬਣਨ ਦੀ ਉਸ ਦੀ ਤੀਬਰਤਾ ਪ੍ਰਬਲ ਹੋ ਗਈ ਅਤੇ ਉਸ ਨੇ ਚੈਤੱਨਿਆ ਦਾ ਮੱਤ ਗ੍ਰਹਿਣ ਕਰਨ ਲਈ ਘਰ ਬਾਹਰ ਤਿਆਗ ਦਿਤਾ।

ਉਸ ਵੇਲੇ ਸਨਾਤਨ ਅਤੇ ਰੂਪਾ ਦੇ ਪਰਵਾਰ ਦੇ ਸਾਰੇ ਜੀਅ ਫ਼ਤਹਿਬਾਦ ਵਿਚ ਰਹਿ ਰਹੇ ਸਨ। ਇਥੋਂ ਹੀ ਪਹਿਲਾਂ ਜੀਵਾ ਸੰਨਿਆਸੀ ਬਣ ਕੇ ਨਵਦਵੀਪ ਗਿਆ ਸੀ। ਇਥੇ ਉਹ ਨਿਤਿਆਨੰਦ ਨੂੰ ਸ੍ਰੀਵਾਸ ਦੇ ਆਸ਼੍ਰਮ ਵਿਚ ਮਿਲਿਆ। ਇਹ ਆਸ਼੍ਰਮ ਚੈਤੱਨਿਆ ਦੀ ਪਵਿੱਤਰ ਯਾਦ ਨਾਲ ਜੁੜਿਆ ਹੋਣ ਕਰ ਕੇ ਉਸ ਦੇ ਲਈ ਇਕ ਤੀਰਥ ਸਥਾਨ ਸੀ।

ਨਵਦਵੀਪ ਵਿਚ ਥੋੜ੍ਹਾ ਚਿਰ ਰਹਿਣ ਪਿਛੋਂ ਜੀਵਾ ਵਾਰਾਨਸੀ ਚਲਾ ਗਿਆ ਜਿਥੇ ਉਹ ਵਿਆਕਰਣ, ਸਿਮਰਤੀ ਅਤੇ ਵੇਦਾਂਤ ਦੇ ਉਘੇ ਵਿਦਵਾਨ ਮਧੂਸੂਦਨ ਵਚਸਪਤੀ ਕੋਲੋਂ ਕੁਝ ਸਾਲ ਪੜ੍ਹਦਾ ਰਿਹਾ।

ਵਾਰਾਨਸੀ ਤੋਂ ਜੀਵਾ ਵ੍ਰਿੰਦਾਵਨ ਚਲਾ ਗਿਆ। ਇਥੇ ਉਹ ਆਪਣੇ ਉਘੇ ਚਾਚਿਆਂ ਸਨਾਤਨ ਅਤੇ ਰੂਪਾ ਕੋਲ ਰਿਹਾ। ਇਸ ਤੋਂ ਪਿਛੋਂ ਉਹ ਵ੍ਰਿੰਦਾਵਨ ਵਿਚ ਇਕ ਸੰਨਿਆਸੀ ਅਤੇ ਵਿਦਵਾਨ ਦਾ ਜੀਵਨ ਗੁਜ਼ਾਰਦਾ ਰਿਹਾ। ਇਥੇ ਉਸ ਨੇ ਆਪਣੇ ਚਾਚੇ ਤੋਂ ਵਿਸ਼ੇਸ਼ ਤੌਰ ਤੇ ਭਗਤੀ-ਸ਼ਾਸਤਰ ਦੀ ਵਿੱਦਿਆ ਪ੍ਰਾਪਤ ਕੀਤੀ। ਪਿਛੋਂ ਉਸ ਨੇ ਗੌਡੀਆ ਵੈਸ਼ਨਵਵਾਦ ਨਾਲ ਸੰਬੰਧਤ ਸਾਹਿਤ ਰਚਨਾ ਵਿਚ ਸਨਾਤਨ ਅਤੇ ਰੂਪਾ ਗੋਸੁਆਮੀ ਨੂੰ ਆਪਣਾ ਸੁਘੜ ਸਹਿਯੋਗ ਦਿਤਾ। ਜੀਵਾ ਇਕ ਬਹੁ-ਪੱਖੀ ਵਿਦਵਾਨ ਬਣ ਗਿਆ ਅਤੇ ਛੇਤੀ ਹੀ ਵੈਸ਼ਨਵ

ਜਗਤ ਦੇ ਅੰਦਰ ਅਤੇ ਬਾਹਰ ਉਸ ਦੀ ਵਿਦਵਤਾ ਦੀ ਧਾਂਕ ਪੈ ਗਈ। ਸਭ ਮਿਲਾ ਕੇ ਉਸ ਨੇ ਸੰਸਕ੍ਰਿਤ ਵਿਚ 20 ਗ੍ਰੰਥ ਰਚੇ ਜਿਨ੍ਹਾਂ ਵਿਚ ਗੌਡੀਆ ਵੈਸ਼ਨਵ ਮੱਤ ਦੇ ਮੂਲ ਸਿਧਾਂਤਾਂ ਦਾ ਵਰਣਨ ਹੈ।

ਸਨਾਤਨ ਅਤੇ ਰੂਪਾ ਗੋਸੁਆਮੀ ਦੀ ਮ੍ਰਿਤੂ ਪਿਛੋਂ ਜੀਵਾ ਸਾਰੀ ਗੌਡੀਆ ਵੈਸ਼ਨਵ ਸੰਪ੍ਰਦਾ ਦਾ ਆਗੂ ਬਣ ਗਿਆ। ਵੈਸ਼ਨਵ ਮੱਤ ਦੇ ਸਿਧਾਂਤਾਂ ਜਾਂ ਕਰਮਕਾਂ ਬਾਰੇ ਜੋ ਕੋਈ ਮੱਤ-ਭੇਦ ਉਠਦਾ ਤਾਂ ਜੀਵਾ ਨੂੰ ਇਨ੍ਹਾਂ ਸਿਧਾਂਤਾਂ ਦਾ ਪੂਰਣ ਗਿਆਤਾ ਅਤੇ ਅਧਿਕਾਰੀ ਮੰਨ ਕੇ ਮੱਤ-ਭੇਦਾਂ ਦਾ ਨਿਰਣਾ ਉਸ ਤੋਂ ਕਰਵਾਇਆ ਜਾਂਦਾ। ਇਸ ਨਿਰਣੇ ਨੂੰ ਸਾਰੇ ਸਵੀਕਾਰ ਕਰ ਲੈਂਦੇ। ਸ਼ਾਸਤਰਾਂ ਦੀ ਵਿਆਖਿਆ ਬਾਰੇ ਬੰਗਾਲ ਦੇ ਵੈਸ਼ਨਵ ਜੀਵਾ ਗੋਸੁਆਮੀ ਨਾਲ ਪੱਤਰ ਵਿਵਹਾਰ ਕਰਦੇ ਰਹਿੰਦੇ। ਸਭ ਮਾਮਲਿਆਂ ਉਤੇ ਜੀਵਾ ਦੇ ਮਸ਼ਵਰੇ ਨੂੰ ਅੰਤਮ ਸ਼ਬਦਾਂ ਦੇ ਤੌਰ ਤੇ ਸਵੀਕਾਰ ਕੀਤਾ ਜਾਂਦਾ ਸੀ।

ਬੰਗਾਲ ਵੈਸ਼ਨਵਾਂ ਦੇ ਸ੍ਰੀਨਿਵਾਸ, ਨਰੋਤਮ ਅਤੇ ਸ਼ਿਆਮਾ ਨੰਦ ਦੀ ਪ੍ਰਸਿੱਧ ਤ੍ਰੈ-ਮੂਰਤੀ ਜੀਵਾ ਗੋਸੁਆਮੀ ਦੀ ਹੀ ਸ਼ਿਸ਼ ਸੀ। ਜੀਵਾ ਅਤੇ ਉਸ ਤੋਂ ਸਿੱਖਿਆ ਲੈਣ ਵਾਲੇ ਇਨ੍ਹਾਂ ਤਿੰਨਾਂ ਵਿਦਵਾਨਾਂ ਦਾ ਸਦਕਾ ਹੀ ਸੀ ਕਿ ਬੰਗਾਲ ਵਿਚ ਸ਼ਾਸਤਰਾਂ ਦਾ ਪ੍ਰਚਾਰ ਪ੍ਰਵਾਨ ਚੜ੍ਹਿਆ। ਗੌਡੀਆ ਵੈਸ਼ਨਵਵਾਦ ਦਾ ਅਧਿਆਤਮਵਾਦ ਵਧੇਰੇ ਕਰ ਕੇ ਜੀਵਾ ਗੋਸੁਆਮੀ ਦੀ ਹੀ ਦੇਣ ਹੈ।

ਵ੍ਰਿੰਦਾਵਨ ਗੋਸੁਆਮੀਆਂ ਵਿਚੋਂ ਜੀਵਾ ਸ਼ਾਇਦ ਸਭ ਤੋਂ ਵੱਧ ਪ੍ਰਤਿਭਾਸ਼ੀਲ ਅਤੇ ਬਹੁ-ਪੱਖੀ ਲੇਖਕ ਸੀ। ਉਸ ਦੇ ਗ੍ਰੰਥ ਵਡੇ-ਆਕਾਰ ਅਤੇ ਵਿਸ਼ੈ ਬਹੁ-ਭਾਂਤੀ ਸਨ ਜਿਵੇਂ, ਵੈਸ਼ਨਵ ਦਰਸ਼ਨ, ਵੈਸ਼ਨਵ ਕਰਮ ਕਾਂਡ, ਵੈਸ਼ਨਵ ਕਾਵਿ, ਰਸ ਸ਼ਾਸਤਰ, ਵੈਸ਼ਨਵ ਚਿੰਤਨ ਵਿਆਕਰਣ ਆਦਿ।

ਹੋਰ ਸਾਰੇ ਗੋਸੁਆਮੀਆਂ ਵਾਂਗ ਜੀਵਾ ਗੋਸੁਆਮੀ ਨੇ ਵੀ ਵ੍ਰਿੰਦਾਵਨ ਵਿਚ ਆਪਣੀ ਮ੍ਰਿਤੂ ਤਕ ਇਕ ਤਪੀਸ਼ਰ ਦਾ ਜੀਵਨ ਜੀਵਿਆ।

ਇਨ੍ਹਾਂ ਸਾਰੇ ਗੋਸੁਆਮੀਆਂ ਦੇ ਮਿਰਤਕ ਸਰੀਰ ਵ੍ਰਿੰਦਾਵਨ ਵਿਚ ਦਫ਼ਨਾਏ ਪਏ ਹਨ। ਸਾਦਾ ਯਾਦਗਾਰਾਂ ਦੇ ਰੂਪ ਵਿਚ ਬਣੇ ਇਨ੍ਹਾਂ ਦੇ ਮਕਬਰੇ ਵੈਸ਼ਨਵ ਸ਼ਰਧਾਲੂਆਂ ਲਈ ਆਦਰ ਅਤੇ ਯਾਤਰਾ ਯੋਗ ਸਥਾਨ ਮੰਨੇ ਜਾਂਦੇ ਹਨ।

# 4. ਵੈਸ਼ਨਵਵਾਦ ਦੀ ਬੰਗਾਲ ਸੰਪ੍ਰਦਾ ਅਤੇ ਚੈਤੱਨਿਆ

ਇਹ ਗੱਲ ਬੜੀ ਰੋਚਕ ਹੈ ਕਿ ਵ੍ਰਿੰਦਾਵਨ ਦੇ ਉਘੇ ਵੈਸ਼ਨਵ ਨੇਤਾ ਅਤੇ ਨਵਦਵੀਪ ਦੇ ਪ੍ਰਤਿਸ਼ਟ ਆਗੂ ਚੈਤੱਨਿਆ ਦੇ ਭਾਵੇਂ ਤੱਤਕਾਲੀਨ ਸ਼ਿਸ਼ ਰਹੇ ਸਨ, ਪਰ ਧਰਮ ਸਿਧਾਂਤ ਦੀ ਪਰਿਭਾਸ਼ਾ ਬਾਰੇ ਦੋਹਾਂ ਸੰਪ੍ਰਦਾਵਾਂ ਦੇ ਮੱਤ ਭੇਦ ਥੋੜੇ ਸਮੇਂ ਵਿਚ ਹੀ ਪ੍ਰਗਟ ਹੋਣ ਲਗ ਪਏ ।

ਇਥੇ ਇਹ ਗੱਲ ਵੀ ਧਿਆਨ ਯੋਗ ਹੈ ਕਿ ਬੰਗਾਲ ਦੇ ਸਾਰੇ ਵੈਸ਼ਨਵ ਬੰਗਾਲੀ ਵੈਸ਼ਨਵ ਸੰਪ੍ਰਦਾ ਦੇ ਹੀ ਅਨੁਆਈ ਨਹੀਂ ਸਨ ਸਗੋਂ ਸੱਚ ਤੇ ਇਹ ਹੈ ਕਿ ਇਸ ਪ੍ਰਾਂਤ ਦੇ ਬਹੁਤ ਸਾਰੇ ਵੈਸ਼ਨਵ ਚੈਤੱਨਿਆ ਦੇ ਧਰਮ ਦੀ ਵ੍ਰਿੰਦਾਵਨ ਦੇ ਗੋਸੁਆਮੀਆਂ ਦੀ ਪਰਿਭਾਸ਼ਾ ਮੰਨਣ ਵਾਲੇ ਸਨ । ਵ੍ਰਿੰਦਾਵਨ ਵਲੋਂ ਵੈਸ਼ਨਵ ਸਿਧਾਂਤਾਂ ਦੀ ਜੋ ਵਿਆਖਿਆ ਦਿਤੀ ਜਾਂਦੀ ਸੀ ਉਸ ਨੂੰ ਹੀ ਬੰਗਾਲ ਵੈਸ਼ਨਵਾਂ ਦਾ ਬਹੁਮੱਤ ਪਰਚਾਰਦਾ ਸੀ । ਇਸ ਦਾ ਮੁਖ ਕਾਰਣ ਜੀਵਾ ਗੋਸੁਆਮੀ ਦੇ ਸ਼ਿਸ਼ ਸ੍ਰੀ ਨਿਵਾਸ ਅਚਾਰਜ ਅਤੇ ਨਰੋਤਮ ਠਾਕਰ ਦੇ ਪ੍ਰਚਾਰ ਉਪਰਾਲੇ ਸਨ ।

ਪਰ ਇਹ ਠੀਕ ਨਵਦਵੀਪ ਵਿਚੋਂ ਵਿਕਸਤ ਹੋਇਆ ਹੋਇਆ ਮੌਲਕ ਸਿਧਾਂਤ ਜਾਂ ਵਿਚਾਰ ਧਾਰਾ ਨਹੀਂ ਸੀ । ਥੋੜੇ ਸ਼ਬਦਾਂ ਵਿਚ ਬੰਗਾਲ ਪੀਠ ਅਨੁਸਾਰ ਚੈਤੱਨਿਆ ਆਪ ਕ੍ਰਿਸ਼ਨ ਸਨ ਇਸ ਲਈ ਉਨ੍ਹਾਂ ਦੀ ਪੂਜਾ ਆਵੱਸ਼ਕ ਸੀ । ਇਸ ਬੰਗਾਲ ਪੀਠ ਦੇ ਚਿੰਤਕ ਵਧੇਰੇ ਤੌਰ ਤੇ ਮੁਰਾਰੀ ਗੁਪਤ, ਕਵੀ ਕਰਨਪੁਰ, ਵ੍ਰਿੰਦਾਵਨਦਾਸ ਅਤੇ ਬਾਕੀ ਉਹ ਸਾਰੇ ਲੋਕ ਸਨ ਜਿਨ੍ਹਾਂ ਚੈਤੱਨਿਆ ਬਾਰੇ ਕੁਝ ਲਿਖਿਆ । ਇਨ੍ਹਾਂ ਦੀਆਂ ਰਚਨਾਵਾਂ ਉਤੇ ਚੈਤੱਨਿਆ ਦੇ ਨਵਦਵੀਪ ਦੇ ਦੌਰ ਦਾ ਪ੍ਰਭਾਵ ਗੂੜ੍ਹਾ ਹੈ । ਨਵਦਵੀਪ ਦਾ ਚੈਤੱਨਿਆ ਉਨ੍ਹਾਂ ਦਾ ਪੂਜ ਦੇਵ ਸੀ । ਮੁਰਾਰੀ, ਕਵੀਕਰਨਪੁਰ, ਵਿੰਦਾਵਨਦਾਸ, ਲੋਚਨਦਾਸ ਅਤੇ ਜੈਚੰਦ ਨੇ ਚੈਤੱਨਿਆ ਦੇ ਉੜੀਸਾ ਵਿਚ ਗੁਜ਼ਾਰੇ ਅਖੀਰਲੇ 12 ਸਾਲ ਦੇ ਜੀਵਨ ਦੀ ਕਥਾ ਵਰਣਨ ਨਹੀਂ ਕੀਤੀ

ਜਦ ਕਿ ਸਨਾਤਨ, ਰੂਪਾ, ਰਘੂਨਾਥਦਾਸ ਅਤੇ ਜੀਵਾ ਗੋਸੁਆਮੀ ਵਰਗੇ ਸ੍ਰੇਸ਼ਟ ਵਿਦਵਾਨਾਂ ਨੇ ਕ੍ਰਿਸ਼ਨਦਾਸ ਕਵੀਰਾਜ ਦੇ ਗ੍ਰੰਥ 'ਚੈਤੱਨਿਆ ਚਰਿਤਾਮ੍ਰਿਤ' ਵਿਚ ਚੈਤੱਨਿਆ ਦੇ ਪੁਰੀ ਦੇ ਜੀਵਨ ਦਾ ਵਿਸ਼ੇਸ਼ ਕਰਕੇ ਉਨ੍ਹਾਂ ਦੀ "ਅਗੰਮੀ ਮਸਤੀ" ਦਾ, ਵਰਣਨ ਉਘੜੇਵੇਂ ਰੂਪ ਵਿਚ ਕੀਤਾ ਹੈ। ਕ੍ਰਿਸ਼ਨਦਾਸ ਕਵੀਰਾਜ, ਰਘੂਨਾਥਦਾਸ ਦਾ ਸ਼ਿਸ਼ ਹੋਣ ਕਰਕੇ ਵ੍ਰਿੰਦਾਵਨ ਪੀਠ ਦਾ ਅਨੁਆਈ ਸੀ।

ਨਵਦਵੀਪ ਦੇ ਮੁਰਾਰੀ ਗੁਪਤ, ਕੰਚਨਪਾਲੀ ਅਰਥਾਤ ਕੰਚਨਪਾੜਾ ਦੇ ਸ਼ਿਵਨੰਦ ਸੇਨ, (ਕਵੀ ਕਰਨਪੁਰ ਤੇ ਪ੍ਰਮਾਨੰਦ ਸੇਨ ਦੇ ਪਿਤਾ) ਅਤੇ ਸ੍ਰੀ ਖੰਡ ਦੇ ਨਰਹਰੀ ਸਰਕਾਰ ਚੈਤੱਨਿਆ ਪੂਜਾ ਦੇ ਪਹਿਲੇ ਸਮਰਥਕ ਸਨ।

ਚੈਤੱਨਿਆ ਦਾ ਇਕ ਵੱਡਾ ਸ਼ਰਧਾਲੂ ਸ਼ਿਵਨੰਦ ਸੇਨ ਬਹੁਤ ਧਨੀ ਅਤੇ ਰਸੂਖ਼ ਵਾਲਾ ਵਿਅਕਤੀ ਸੀ। ਰਥ-ਯਾਤਰਾ ਤਿਉਹਾਰ ਉਤੇ ਚੈਤੱਨਿਆ ਦੇ ਦਰਸ਼ਨਾਂ ਲਈ ਉਨ੍ਹਾਂ ਦੇ ਬੰਗਾਲ ਅਨੁਆਈਆਂ ਦਾ ਜਿਹੜਾ ਜੱਥਾ ਪੁਰੀ ਜਾਇਆ ਕਰਦਾ ਸੀ, ਸ਼ਿਵਨੰਦ ਸੇਨ ਉਸ ਦੀ ਅਗਵਾਈ ਕਰਿਆ ਕਰਦਾ ਸੀ। ਸ਼ਿਵਨੰਦ ਇਕ ਚੰਗਾ ਪਦ ਕਰਤਾ (ਕਵੀਸ਼ਰ) ਵੀ ਸੀ। ਉਸਦਾ ਸਪੁੱਤਰ ਪਰਮਾਨੰਦ ਕਵੀ ਕਰਨਪੁਰ "ਚੈਤੱਨਿਆ ਚੰਦਰੋਦਯ" (ਨਾਟਕ) ਅਤੇ ਮਹਾਂ ਕਾਵਿ ਦਾ ਲੇਖਕ ਸੀ।

ਚੈਤੱਨਿਆ ਦੇ ਪਹਿਲੇ ਸ਼ਿਸ਼ਾਂ ਵਿਚ ਸ਼ਿਵਨੰਦ ਦਾ ਸਥਾਨ ਵੱਡਾ ਉਚਾ ਸੀ। ਨਰਹਰੀ ਵੀ ਇਕ ਭਗਤ ਕਵੀਸ਼ਰ ਸੀ। ਚੈਤੱਨਿਆ ਦੀ ਉਸਤਤੀ ਵਿਚ ਲਿਖੇ ਉਸ ਦੇ ਪਦ ਗੌਡੀਆ ਵੈਸ਼ਨਵ ਸਾਹਿੱਤ ਵਿਚ ਬਹੁ ਪ੍ਰਸਿੱਧ ਹਨ। ਕੁਝ ਪਦਾਂ ਵਿਚ, ਸ਼ਿਵਨੰਦ ਦੇ ਕੁਝ ਪਦਾਂ ਵਾਂਗ, ਵਿਸ਼ਵਾਨੰਦ ਅਰਥਾਤ ਚੈਤੱਨਿਆ ਨੂੰ ਸਵੈ ਕ੍ਰਿਸ਼ਨ ਕਲਪ ਕੀਤਾ ਗਿਆ ਹੈ। ਮੁਰਾਰੀ ਗੁਪਤ ਨਵਦਵੀਪ ਵਿਚ ਚੈਤੱਨਿਆ ਦੇ ਪਹਿਲੇ ਸ਼ਿਸ਼ਾਂ ਵਿਚੋਂ ਉਨ੍ਹਾਂ ਦਾ ਮੁਖ ਚੇਲਾ ਸੀ। ਚੈਤੱਨਿਆ ਤੋਂ ਉਮਰ ਵਿਚ ਵੱਡਾ ਅਤੇ ਉਨ੍ਹਾਂ ਦਾ ਪ੍ਰਿਯ ਸਾਥੀ ਹੋਣ ਕਰਕੇ ਉਸ ਨੇ ਨਵਦਵੀਪ ਵਿਚ ਹੋਈਆਂ ਘਟਨਾਵਾਂ ਆਪਣੀ ਅੱਖੀਂ ਵੇਖੀਆਂ ਸਨ। ਉਹ ਮੁਰਾਰੀ ਦਾ ਹੀ ਘਰ ਸੀ ਜਿਥੇ ਚੈਤੱਨਿਆ ਪਹਿਲੀ ਵੇਰ ਵਿਸਮਾਦ ਦੀ ਅਵੱਸਥਾ ਨੂੰ ਪੁਜੇ। ਮੁਰਾਰੀ ਨੂੰ ਕਿਉਂਕਿ ਕਾਵਿ ਸ਼ਕਤੀ ਦੀ ਦਾਤ ਧੁਰੋਂ ਮਿਲੀ ਹੋਈ ਸੀ ਇਸ ਲਈ ਨਵਦਵੀਪ ਦੇ ਸ਼ਰਧਾਲੂ ਚਾਹੁੰਦੇ

ਸਨ ਕਿ ਉਹ ਚੈਤੱਨਿਆ ਦੇ ਧਾਰਮਕ ਅਨੁਭਵਾਂ ਦਾ ਕਾਵਿ ਵਿਚ ਵਰਣਨ ਕਰੇ। ਚੈਤੱਨਿਆ ਨੇ ਇਸ ਦਾ ਵਰਣਨ ਆਪ ਆਪਣੇ ਰੋਜ਼ਨਾਮਚੇ (ਡਾਇਰੀ) "ਕਦਾਚਾ" ਵਿਚ ਕੀਤਾ ਹੈ।

ਡਾ: ਬਿਮਨ ਬਿਹਾਰੀ ਮੋਜੁਮਦਾਰ ਦਾ ਵਿਚਾਰ ਹੈ ਕਿ ਚੈਤੱਨਿਆ ਦੇ ਚਲਾਣੇ ਪਿਛੋਂ ਦੋ ਸਾਲ ਦੇ ਵਿਚ ਵਿਚ ਮੁਰਾਰੀ ਨੇ ਆਪਣੇ ਗ੍ਰੰਥ "ਕਦਾਚਾ" ਦੀ ਰਚਨਾ ਕੀਤੀ ਜਿਸ ਨੂੰ ਕਿ ਚੈਤੱਨਿਆ ਦੇ ਜੀਵਨ ਸੰਬੰਧੀ ਇਕ ਅਤਿ ਪਰਮਾਣੀਕ ਸ੍ਰੋਤ ਮੰਨਿਆ ਜਾਂਦਾ ਹੈ। ਜਿਥੋਂ ਤਕ ਮੂਲ ਸਾਮੱਗਰੀ ਦਾ ਸੰਬੰਧ ਹੈ ਕਵੀ ਕਰਨਪੁਰ ਨੇ ਪ੍ਰਭੂ ਚੈਤੱਨਿਆ ਬਾਰੇ ਜੋ ਮਹਾਂ ਕਾਵਿ ਲਿਖਿਆ ਹੈ ਉਹ ਵਧੇਰੇ ਕਰਕੇ ਉਸ ਨੇ ਮੁਰਾਰੀ ਦੇ "ਕਦਾਚਾ" ਦੇ ਅਧਾਰ ਉਤੇ ਲਿਖਿਆ ਹੈ।

ਇਕ ਵਾਰ ਮੁਰਾਰੀ ਅਦਵੈਤ ਅਚਾਰੀਆ ਨਾਲ ਪੁਰੀ ਗਿਆ। ਨਰਿੰਦ੍ਰ ਸਰੋਵਰ ਉਤੇ ਪੁਜ ਕੇ ਮੁਰਾਰੀ ਉਥੇ ਹੀ ਬੈਠ ਗਿਆ ਅਤੇ ਕਹਿਣ ਲੱਗਾ, "ਇਥੇ ਤਕ ਮੈਂ ਤੁਹਾਡੀ ਕਿਰਪਾ ਨਾਲ ਪੁਜ ਗਿਆ ਹਾਂ, ਪਰ ਹੁਣ ਇਸ ਤੋਂ ਅਗੇ ਨਹੀਂ ਜਾ ਸਕਦਾ। ਮੈਂ ਜਗਨ ਨਾਥ ਦੀ ਇਕ ਝਲਕ ਮਾਣਨ ਦਾ ਵੀ ਹੌਸਲਾ ਨਹੀਂ ਕਰ ਸਕਦਾ ਕਿਉਂਕਿ ਮੈਂ ਇਕ ਬਹੁਤ ਮਲੀਨ ਅਤੇ ਪਾਪੀ ਆਦਮੀ ਹਾਂ। ਕਿਰਪਾ ਕਰਕੇ ਇਹ ਪ੍ਰਭੂ ਨੂੰ ਦਸ ਦੇਣਾ। ਫਿਰ ਹੋ ਸਕਦਾ ਹੈ ਕਿ ਮੈਂ ਅਗੇ ਜਾ ਸਕਾਂ।"

ਇਹ ਕਹਿ ਕੇ ਓਹ ਉਥੇ ਹੀ ਬੇਹੋਸ਼ ਹੋ ਗਿਆ।

ਬਾਕੀ ਸ਼ਰਧਾਲੂ ਜਗਨ ਨਾਥ ਮੰਦਰ ਵਿਚ ਮੱਥਾ ਟੇਕ ਚੈਤੱਨਿਆ ਦੇ ਦਰਸ਼ਨਾਂ ਨੂੰ ਚਲੇ ਗਏ।

ਚੈਤੱਨਿਆ ਨੇ ਬੜੀ ਉਤਸੁਕਤਾ ਨਾਲ ਪੁਛਿਆ; "ਮੁਰਾਰੀ ਕਿਥੇ ਹੈ? ਕਿਥੇ ਹੈ ਮੁਰਾਰੀ?"

ਸ਼ਰਧਾਲੂ ਇਹ ਗੱਲ ਦੱਸਣ ਨਰਿੰਦ੍ਰ ਸਰੋਵਰ ਆਏ। ਚੈਤੱਨਿਆ ਦੇ ਬਚਨ ਸੁਣ ਕੇ ਮੁਰਾਰੀ ਉਨ੍ਹਾਂ ਦੇ ਦਰਸ਼ਨਾਂ ਲਈ ਦੌੜ ਉਠਿਆ। ਚੈਤੱਨਿਆ ਦੇ ਹਜ਼ੂਰ ਪਹੁੰਚ ਕੇ ਉਸ ਨੇ ਸਜੱਲ ਨੇਤਰਾਂ, ਜੁੜੇ ਹੱਥਾਂ ਅਤੇ ਬੰਦ ਜੀਭਾ ਨਾਲ ਪ੍ਰਭੂ ਦੇ ਦਰਸ਼ਨ ਕੀਤੇ। ਦਰਸ਼ਨ ਕਰਕੇ ਉਹ ਅਵਾਕ ਹੋ ਕੇ ਰਹਿ ਗਿਆ। ਚੈਤੱਨਿਆ ਨੇ ਉਸ ਨੂੰ ਗਲੇ ਨਾਲ ਲਾ ਲਿਆ ਅਤੇ ਉਨ੍ਹਾਂ ਦੇ ਹੰਝੂ ਉਸ

ਦੀ ਪਿੱਠ ਉਤੇ ਵਹਿ ਤੁਰੇ। ਇਹ ਘਟਨਾ ਦਸਦੀ ਹੈ ਕਿ ਮੁਰਾਰੀ ਦਾ ਚੈਤੱਨਿਆ ਨਾਲ ਕਿੰਨਾ ਗੂੜ੍ਹਾ ਪ੍ਰੇਮ ਸੀ। ਇਸ ਤੋਂ ਇਕ ਗੱਲ ਹੋਰ ਵੀ ਸਿਧ ਹੋ ਜਾਂਦੀ ਹੈ ਕਿ ਮੁਰਾਰੀ ਚੈਤੱਨਿਆ ਨੂੰ, ਸ੍ਰੀ ਰਾਮ ਚੰਦਰ ਤੋਂ, ਜਿਸ ਦਾ ਕਿ ਉਹ ਉਪਾਸ਼ਕ ਸੀ, ਕੋਈ ਦੂਜਾ ਨਹੀਂ ਸੀ ਸਮਝਦਾ।

ਇਹ ਗੱਲ ਇਹ ਵੀ ਸਪੱਸ਼ਟ ਕਰਦੀ ਹੈ ਕਿ ਲੋਕ ਚੈਤੱਨਿਆ ਦੀ ਪੂਜਾ ਕਰਦੇ ਸਨ। ਬਾਕੀ ਸ਼ਰਧਾਲੂ ਚੈਤੱਨਿਆ ਦੇ ਕਹਿਣ ਉਤੇ ਪਹਿਲਾਂ ਜਗਨਨਾਥ ਮੰਦਰ ਜਾਂਦੇ ਅਤੇ ਫਿਰ ਉਨ੍ਹਾਂ ਦੇ ਦਰਸ਼ਨਾਂ ਲਈ ਆਉਂਦੇ। ਪਰ ਮੁਰਾਰੀ ਨੇ ਪਹਿਲਾਂ ਚੈਤੱਨਿਆ ਨੂੰ ਸੀਸ ਨਿਵਾਉਣਾ ਚਾਹਿਆ ਅਤੇ ਅਸੀਂ ਵੇਖਦੇ ਹਾਂ ਕਿ ਉਸ ਦੀ ਇਹ ਲੋਚ ਪੂਰੀ ਹੋ ਗਈ।

ਵਧੇਰੇ ਕਰਕੇ ਬੰਗਾਲ ਵੈਸ਼ਨਵ ਸੰਪ੍ਰਦਾ ਦਾ ਦ੍ਰਿਸ਼ਟੀਕੋਣ ਇਹੋ ਹੀ ਸੀ। ਮੁਰਾਰੀ ਗੁਪਤ ਅਤੇ ਕਵੀ ਕਰਨਪੂਰ ਦੀਆਂ ਸੰਸਕ੍ਰਿਤ ਵਿਚ ਲਿਖੀਆਂ ਜੀਵਨੀਆਂ ਅਤੇ ਕਈ ਕਵੀਸ਼ਰਾਂ ਦੇ ਬੰਗਾਲੀ ਅਤੇ ਵਰਜਾਵਲੀ ਦੇ ਅਣਗਿਣਤ ਗੀਤ ਇਸ ਗੱਲ ਦਾ ਪ੍ਰਮਾਣ ਹਨ ਕਿ ਚੈਤੱਨਿਆ ਦੀ ਪੂਜਾ ਬੰਗਾਲੀ ਵੈਸ਼ਨਵਾਂ ਲਈ ਇਕ ਆਦ੍ਰਸ਼ ਬਣ ਗਿਆ ਹੋਇਆ ਸੀ।

ਚੈਤੱਨਿਆ ਦੇ ਆਪਣੇ ਜੀਵਨ ਵਿਚ ਹੀ ਉਨ੍ਹਾਂ ਦੀ ਸਿੱਧੀ ਪੂਜਾ ਸ਼ੁਰੂ ਹੋ ਗਈ ਹੋਈ ਸੀ ਇਸ ਦਾ ਸਬੂਤ ਉਨ੍ਹਾਂ ਦੀਆਂ ਬੰਗਾਲੀ ਵਿਚ ਪ੍ਰਾਪਤ ਜੀਵਨੀਆਂ ਤੋਂ ਮਿਲ ਜਾਂਦਾ ਹੈ। ਪਰ ਵ੍ਰਿੰਦਾਵਨ ਦੇ ਵਿਦਵਾਨ ਗੋਸੁਆਮੀਆਂ ਦੇ ਲਿਖੇ ਸੰਸਕ੍ਰਿਤ ਗ੍ਰੰਥਾਂ ਦਾ ਅਸਲ ਮਨਸ਼ਾ ਇਹ ਸਿੱਧ ਕਰਨਾ ਸੀ ਕਿ ਸ੍ਰੀ ਕ੍ਰਿਸ਼ਨ ਹੀ ਇਸ ਮੱਤ ਦੇ ਸਰਵਉੱਚ ਅਤੇ ਪਰਮੁਖ ਪੂਜਦੇਵ ਹਨ, ਪਰ ਚੈਤੱਨਿਆ ਦਾ ਰੱਬੀ ਅਵਤਾਰ ਅਤੇ ਸਰਵ-ਉਚ ਦੇਵ ਹੋਣਾ ਬੰਗਾਲ ਵੈਸ਼ਨਵ ਸੰਪ੍ਰਦਾ ਦਾ ਪ੍ਰਿਯ ਵਿਸ਼ਾ ਸੀ।

## ਬੰਗਾਲ ਵਿਚ ਚੈਤੱਨਿਆ ਮੱਤ ਦੇ ਕੇਂਦਰ

ਚੈਤੱਨਿਆ ਮੱਤ ਅਰਥਾਤ ਗੌੜੀਆ ਵੈਸ਼ਨਵਵਾਦ ਦੇ ਤਿੰਨ ਮੁਖ ਕੇਂਦਰ ਸਨ। ਨਵਦਵੀਪ ਬੰਗਾਲ ਵਿਚ, ਪੁਰੀ ਉੜੀਸਾ ਵਿਚ ਅਤੇ ਵ੍ਰਿੰਦਾਵਨ

ਉੱਤਰ ਪਰਦੇਸ਼ ਵਿਚ । ਇਹੋ ਮੁਖ ਕੇਂਦਰ ਸਨ ਜਿਥੋਂ ਚੈਤੱਨਿਆ ਦੇ ਮੱਤ ਦਾ ਪਰਚਾਰ ਹੋਇਆ ।

ਬੰਗਾਲ ਵਿਚ ਮੁਖ ਕੇਂਦਰ ਨਵਦਵੀਪ ਹੀ ਸੀ ਜਿਹੜਾ ਇਕ ਤਰ੍ਹਾਂ ਨਾਲ ਪ੍ਰਭੂ ਦੇ ਪ੍ਰਕਾਸ਼ ਦਾ ਧਾਮ ਹੈ। ਇਹ ਉਹ ਮੁਖ ਕੇਂਦਰ ਸੀ ਜਿਥੇ ਬੰਗਾਲ ਵਿਚ ਰਹਿਣ ਵਾਲੇ ਉਨ੍ਹਾਂ ਦੇ ਸ਼ਰਧਾਲੂਆਂ ਦੀਆਂ ਪਹਿਲੀਆਂ ਮੰਡਲੀਆਂ ਨੇ ਪਰਚਾਰ ਦਾ ਪਹਿਲਾ ਕਾਰਜ ਆਰੰਭ ਕੀਤਾ। ਸਮਾਂ ਪਾ ਕੇ ਬੰਗਾਲ ਦੇ ਭਿੰਨ ਭਿੰਨ ਭਾਗਾਂ ਵਿਚ ਕਈ ਉਪ-ਕੇਂਦਰ ਬਣ ਗਏ ਕਿਉਂਕਿ ਜਿਥੇ ਵੀ ਚੈਤੱਨਿਆ ਦੇ ਸ਼ਿਸ਼ ਬਣ ਜਾਂਦੇ ਉਥੋਂ ਹੀ ਚੈਤੱਨਿਆ ਦਾ ਮੱਤ ਹੋਰ ਅਗੇ ਫੈਲ ਜਾਂਦਾ। ਚੈਤੱਨਿਆ ਦੇ ਸੰਗੀਆਂ ਅਤੇ ਸ਼ਿਸ਼ਾਂ ਦੇ ਘਰਾਂ ਨੂੰ ਸ੍ਰੀਪੱਟ ਦੇ ਨਾਵਾਂ ਨਾਲ ਪੁਕਾਰਿਆ ਜਾਣ ਲੱਗਾ। ਇਹ ਸਾਰੇ ਗੌੜੀਆ ਵੈਸ਼ਨਵ ਦੇ ਪ੍ਰਚਾਰ ਕੇਂਦਰਾਂ ਵਿਚ ਬਦਲਦੇ ਗਏ ਅਤੇ ਪਿਛੋਂ ਇਨ੍ਹਾਂ ਨੂੰ ਯਾਤਰਾ-ਯੋਗ ਸਥਾਨ ਸਮਝਿਆ ਜਾਣ ਲੱਗ ਪਿਆ। ਡਾ: ਬਿਮਨ ਬਿਹਾਰੀ ਮੌਜੂਮਦਾਰ ਵਲੋਂ ਅਜਿਹੇ ਸਥਾਨਾਂ ਦੀ ਜੋ ਸੂਚੀ ਦਿਤੀ ਗਈ ਹੈ ਉਹ ਇਸ ਤਰ੍ਹਾਂ ਹੈ।

ਨਵਦਵੀਪ ਦੇ ਮੁਖ ਕੇਂਦਰ ਤੋਂ ਬਿਨਾਂ ਚੈਤੱਨਿਆ ਦੇ ਵੱਡੇ ਸੰਗੀ ਨਾਦੀਆ ਬਰਦਵਾਨ, ਹੁਗਲੀ 24 ਪਰਗਨਾ ਅਤੇ ਜੈਸੂਰ ਦੇ ਜ਼ਿਲ੍ਹਿਆਂ ਵਿਚ ਰਹਿੰਦੇ ਸਨ ਅਤੇ ਉਹ ਵੈਸ਼ਨਵ ਮੱਤ ਦਾ ਪ੍ਰਚਾਰ ਕਰਦੇ ਸਨ। ਇਨ੍ਹਾਂ ਜ਼ਿਲ੍ਹਿਆਂ ਦੀਆਂ ਕੁਝ ਥਾਵਾਂ ਦਾ ਇਥੇ ਇਸ ਲਈ ਵਰਨਣ ਕੀਤਾ ਜਾਂਦਾ ਹੈ ਕਿਉਂਕਿ ਚੈਤੱਨਿਆ ਦੇ ਮੁਖ ਸੰਗੀਆਂ ਦੀਆਂ ਜ਼ਾਂ ਤੇ ਇਹ ਥਾਵਾਂ ਜਨਮ ਸਥਾਨ ਰਹੀਆਂ ਅਤੇ ਜਾਂ ਉਹ ਇਨ੍ਹਾਂ ਥਾਵਾਂ ਉਤੇ ਨਿਵਾਸ ਰਖਦੇ ਰਹੇ। ਇੰਜ ਇਹ ਵੈਸ਼ਨਵ ਮੱਤ ਦੇ ਪ੍ਰਚਾਰ ਦੇ ਛੋਟੇ ਛੋਟੇ ਕੇਂਦਰ ਬਣ ਗਈਆਂ। ਨਾਦੀਆ ਜ਼ਿਲ੍ਹਾ ਵਿਚ ਅਤੇ ਨਵਦਵੀਪ ਦੇ ਨੇੜੇ ਬਾੜਾਗਾਚੀ, ਦੋਗਾਚੀ, ਮਾਨਗਾਚੀ, ਕੁਲੀਆ, ਪਹਾੜਪੁਰ, ਚੰਪਾ ਹਾਟੀ ਸ਼ਾਲੀਗਰਾਮ ਆਦਿ ਪਿੰਡਾਂ ਵਿਚ ਚੈਤੱਨਿਆ ਦੇ ਬਹੁਤ ਸਾਰੇ ਚੇਲੇ ਰਹਿੰਦੇ ਸਨ। ਇਹ ਸਭ ਥਾਵਾਂ ਵੈਸ਼ਨਵ ਯਾਦਗਾਰਾਂ ਬਣ ਗਈਆਂ। ਉਕਤ ਵਰਣਿਤ ਪਿੰਡ ਬਾੜਾ-ਗਾਚੀ ਨੂੰ ਕ੍ਰਿਸ਼ਨ ਦਾਸ ਨੇ ਆਪਣਾ ਨਿਵਾਸ ਬਣਾ ਲਿਆ ਤਾਂ ਜੋ ਉਹ ਚੈਤੱਨਿਆ ਅਤੇ ਨਿਤਿਆਨੰਦ ਦੇ ਸੰਪਰਕ ਵਿਚ ਰਹਿ ਸਕੇ। ਕ੍ਰਿਸ਼ਨ ਦਾਸ ਦਾ ਅਸਲੀ ਪਿੰਡ ਬਿਹਾਰ ਵਿਚ ਸੀ।

ਨਾਦੀਆ ਜ਼ਿਲ੍ਹੇ ਦਾ ਇਕ ਪਿੰਡ ਫੁਲੀਆ ਇਕ ਉਘਾ ਵੈਸ਼ਨਵ ਕੇਂਦਰ ਸੀ। ਸੁਗਰੀਵ ਮਿਸ਼ਰ, ਗੋਵਿੰਦ ਅਤੇ ਸ਼ਿਵਨੰਦ ਪੰਡਿਤ ਕਾਸ਼ੀਵਰ ਮਿਸ਼ਰ, ਜੀਵਾ ਪੰਡਿਤ ਅਤੇ ਤਪਨ ਆਚਾਰੀਆ ਵਰਗੇ ਚੈਤੱਨਿਆ ਦੇ ਵੱਡੇ ਵੱਡੇ ਸੰਗੀ ਇਥੇ ਰਹਿੰਦੇ ਰਹੇ ।

ਸ਼ਾਂਤੀਪੁਰ ਵਿਚ ਅਦਵੈਤ ਅਚਾਰੀਆ ਸਾਧੂ ਰਹਿੰਦੇ ਸਨ ਅਤੇ ਮੁਕੰਦ ਰਾਇ, ਉਧਾਰਨ ਦੱਤ ਅਤੇ ਕ੍ਰਿਸ਼ਨ ਦਾ ਇਥੇ ਜਨਮ ਹੋਇਆ ਸੀ । ਕਲਕੱਤਾ ਅਤੇ ਗੰਗਾ ਦੇ ਪੂਰਬੀ ਤੱਟ ਦੇ ਘਾਟ ਅਤੇ ਕਲਕੱਤਾ ਤੋਂ ਗੰਗਾ ਦੇ ਪੱਛਮੀ ਤੱਟ ਦੇ ਗੁਪਤ ਪੁਰ ਪਿੰਡ ਤਕ ਬਹੁਤ ਸਾਰੇ ਪਿੰਡ ਚੈਤੱਨਿਆ ਦੇ ਅਨੇਕਾਂ ਸ਼ਰਧਾਲੂਆਂ ਦੇ ਨਿਵਾਸ ਸਥਾਨ ਰਹੇ । ਵਰਾਹ ਨਗਰ, ਸੁਖਚਰਾ, ਪਾਨੀਹਟੀ, ਅਰੀਦਾਹਾ, ਖਰਦਾਹਾ, ਕੰਚਨਪਲੀ ਅਤੇ ਕੁਮਾਰ ਹੱਟਾ ਗੰਗਾ ਦੇ ਪੂਰਬੀ ਤੱਟ ਵਾਲੇ ਅਤੇ ਆਕਨਾ, ਮਹੇਸ਼, ਤਾਰਾਅੱਤਪੁਰ, ਜੀਰਾਤ ਅਤੇ ਗੁਪਤੀਤਾੜਾ ਪੱਛਮੀ ਤੱਟ ਵਾਲੇ ਪਿੰਡ ਵੀ ਵੈਸ਼ਨਵ ਪ੍ਰਚਾਰ ਦੇ ਕੇਂਦਰ ਸਨ । ਇਸੇ ਤਰ੍ਹਾਂ ਬਰਦਵਾਨ ਜ਼ਿਲ੍ਹੇ ਦੇ ਪਿੰਡ ਕਲਨਾ, ਕੁਲੀਨ ਗ੍ਰਾਮ, ਦੈਨਹਾਟ, ਕਟਵਾ, ਕੁਲਾਈ, ਸ੍ਰੀ ਖੰਡ ਅਤੇ ਬੇਲਗਨ ਵੀ ਵੈਸ਼ਨਵ ਖ਼ੇਤਰਾਂ ਵਿਚ ਕਾਫ਼ੀ ਪ੍ਰਸਿੱਧ ਹੋ ਗਏ ।

ਜ਼ਿਲ੍ਹਾ ਬੀਰ ਭੂਮ ਚੈਤੱਨਿਆ ਦੇ ਬਹੁਤ ਪ੍ਰਸਿੱਧ ਸੰਗੀ ਨਿਤਿਆਨੰਦ ਦਾ ਜਨਮ ਗਰਾਂ ਸੀ । ਨਿਤਿਆਨੰਦ ਦੇ ਚਲਾਣੇ ਪਿਛੋਂ ਇਸ ਜ਼ਿਲ੍ਹੇ ਦੇ ਕੁਝ ਪਿੰਡ ਜਿਵੇਂ ਕਿ ਮਾਇਨਦਾਲ, ਮੰਗਲਦੀਹੀ, ਕਾਂਦਰਾ ਆਦਿ ਕੀਰਤਨ ਸੰਸਕ੍ਰਿਤੀ ਅਤੇ ਵੈਸ਼ਨਵ ਸ਼ਾਸਤਰਾਂ ਕਰਕੇ ਉਘੇ ਹੋ ਗਏ । ਜੈਸੂਰ ਦੇ ਜ਼ਿਲ੍ਹੇ ਵਿਚ ਹੇਠ ਲਿਖੇ ਪਿੰਡ ਸ੍ਰੀਪਟ ਦੇ ਤੌਰ ਤੇ ਪ੍ਰਸਿੱਧ ਹੋਏ । ਵੌਧਖ਼ਾਨਾ, ਜਸਾੜਾ ਅਤੇ ਬੂੜਾਨ । ਰਾਜਸ਼ਾਹੀ ਜ਼ਿਲ੍ਹੇ ਵਿਚ ਘੋੜਾਘਾਟ ਸਥਾਨ ਗੋਕਲਾ ਨੰਦ ਅਤੇ ਵਨਮਾਲੀ ਦਾਸ ਦਾ ਜਨਮ ਸਥਾਨ ਹੋਣ ਕਰਕੇ ਪ੍ਰਸਿੱਧ ਹੋਇਆ । ਉਘੇ ਭਰਾ ਸਨਾਤਨ ਅਤੇ ਰੂਪਾ ਮਾਲਦਾ ਜ਼ਿਲ੍ਹੇ ਵਿਚ ਰਹਿੰਦੇ ਰਹੇ । ਜਾਂਗਲੀ ਨਾਂ ਦਾ ਚੈਤੱਨਿਆ ਦਾ ਇਕ ਹੋਰ ਸ਼ਰਧਾਲੂ ਵੀ ਸੀ ਜਿਹੜਾ ਇਸ ਜ਼ਿਲ੍ਹੇ ਦੇ ਪਿੰਡ ਜਾਂਗਲੀ ਟੇਟਾ ਵਿਚ ਰਿਹਾ ਸੀ । ਉਹ ਸੀਤਾ ਠਾਕੁਰਾਣੀ ਦਾ ਸ਼ਿਸ਼ ਸੀ । ਪਬਲਨਾ ਜ਼ਿਲ੍ਹੇ ਵਿਚ ਸੋਨਾਤਲਾ ਪਿੰਡ ਵਿਚ ਠਾਕੁਰ ਕ੍ਰਿਸ਼ਨ ਦਾਸ ਦਾ ਸ੍ਰੀਪਟ ਸੀ । ਪੂਰਬੀ ਬੰਗਾਲ ਦੇ ਦੁਰਾਡੇ ਜ਼ਿਲ੍ਹੇ ਚਟਾਗ੍ਰਾਮ (ਚਿਟਾਗਾਂਗ)

ਵਿਚ ਪੁੰਦਰੀਕ ਵਿਦਿਆ ਨਿਧੀ, ਵਾਸਦੇਵ ਦਤ ਅਤੇ ਗਦਾਧਰ ਦੇ ਪਿਤਾ ਮਾਧਵ ਮਿਸ਼ਰ ਦਾ ਜਨਮ ਹੋਇਆ । ਬਹੁਤ ਮਗਰੋਂ ਚਟਾਗ੍ਰਮ ਤੋਂ ਵੈਸ਼ਨਵ ਸਾਹਿੱਤ ਦੀਆਂ ਬਹੁਤ ਸਾਰੀਆਂ ਹੱਥ ਲਿਖਤਾਂ ਪ੍ਰਾਪਤ ਹੋਈਆਂ । ਤ੍ਰੀਪੁਰਾ ਜ਼ਿਲ੍ਹੇ ਵਿਚ ਵੀ ਬਹੁਤ ਸਾਰੇ ਚੈਤੱਨਿਆ ਭਗਤ ਰਹਿੰਦੇ ਸਨ । ਇਕ ਵਾਰ ਪੁਰੀ ਵਿਚ ਰੱਥ-ਯਾਤਰਾ ਤਿਉਹਾਰ ਵੇਲੇ ਅਦਵੈਤ ਅਚਾਰੀਆ ਨੇ ਇਕ ਭਾਰੀ ਸਮਾਗਮ ਵਿਚ ਐਲਾਨ ਕੀਤਾ ਕਿ ਚੈਤੱਨਿਆ ਆਪ ਪ੍ਰਮੇਸ਼ਰ ਹਨ । ਉਸ ਸਮਾਗਮ ਵਿਚ ਚਟਾਗ੍ਰਾਮ, ਤ੍ਰੀਪੁਰਾ, ਸ੍ਰੀਹਟ (ਸਿਲ੍ਹਟ) ਆਦਿ ਜ਼ਿਲਿਆਂ ਦੇ ਭਗਤ ਸ਼ਾਮਲ ਸਨ ।

ਚੈਤੱਨਿਆ ਦੇ ਜੀਵਤ ਰਹਿਣ ਦੇ ਸਮੇਂ ਤ੍ਰਕ ਵੈਸ਼ਨਵ ਮੱਤ ਬੰਗਾਲ ਦੇ ਪੱਛਮੀ ਭਾਗ ਵਿਚ ਕਾਫ਼ੀ ਪਸਰ ਚੁਕਾ ਸੀ । ਪਿਛੋਂ ਇਹ ਪੂਰਬੀ ਬੰਗਾਲ ਦੇ ਲੋਕਾਂ ਵਿਚ ਵੀ ਫੈਲ ਗਿਆ । ਇਹ ਅਦਵੈਤ ਅਚਾਰੀਆ ਨਿਤਿਆਨੰਦ, ਗਦਾਧਰ ਅਤੇ ਵਿਸ਼ਨੂੰ ਦਾਸ ਕਵੀਦਰ ਆਦਿ ਵੈਸ਼ਨਵ ਅਚਾਰਜਾਂ ਦੇ ਸ਼ਿਸ਼ਾਂ ਦੇ ਜਤਨਾਂ ਨਾਲ ਹੋਇਆ । ਢਾਕਾ ਅਤੇ ਪੂਰਬੀ ਬੰਗਾਲ ਵਿਚ, ਜਿਥੇ, ਵੈਸ਼ਨਵ ਮੱਤ ਇਕ ਲੋਕ-ਪ੍ਰਿਯ ਧਰਮ ਬਣ ਗਿਆ ਹੋਇਆ ਸੀ, ਬਹੁਤ ਸਾਰੇ ਵੈਸ਼ਨਵ ਕੇਂਦਰ ਉਭਰ ਆਏ । ਪੂਰਬੀ ਬੰਗਾਲ ਵਿਚ ਵੈਸ਼ਨਵ ਮੱਤ ਅਤੇ ਲਹਿਰ ਦਾ ਸ਼ਾਇਦ ਸਭ ਤੋਂ ਉਘਾ ਕੇਂਦਰ ਢਾਕਾ ਹੀ ਸੀ । ਜਨਮ ਅਸ਼ਟਮੀ ਦਾ ਵੱਡਾ ਮੇਲਾ, ਕੀਰਤਨੀਆਂ ਦਾ ਭਾਰੀ ਜਲੂਸ ਅਤੇ ਹੋਰ ਕਈ ਤਰ੍ਹਾਂ ਦੀਆਂ ਕੀਰਤਨ ਮੰਡਲੀਆਂ ਢਾਕਾ ਖੇਤਰ ਵਿਚ ਵੈਸ਼ਨਵਵਾਦ ਦੇ ਕੁਝ ਲੋਕ-ਪ੍ਰਿਯ ਕਾਰਜ ਕਰਮ ਕਹੇ ਜਾ ਸਕਦੇ ਹਨ ।

# 5. ਚੈਤੱਨਿਆ ਮੱਤ ਅਤੇ ਸਾਹਿੱਤ

ਗੌੜੀਆ ਵੈਸ਼ਨਵ ਮੱਤ ਦਾ ਪਰਾਚੀਨ ਬੰਗਾਲ ਦੀ ਸੰਸਕ੍ਰਿਤੀ ਦੇ ਕਈ ਖੇਤਰਾਂ ਵਿਚ ਇਕ ਸਮਾਨ ਪਰਿਣਾਮ ਵੇਖਿਆ ਜਾ ਸਕਦਾ ਹੈ, ਬੰਗਾਲ ਦੀ ਸਮੁੱਚੀ ਜਨਤਾ ਵਿਚ ਆਮ ਕਰ ਕੇ ਅਤੇ ਬੰਗਾਲ, ਉੜੀਸਾ ਅਤੇ ਵ੍ਰਿੰਦਾਵਨ ਦੇ ਚੈਤੱਨਿਆ ਅਨੁਆਈਆਂ ਵਿਚ ਵਿਸ਼ੇਸ਼ ਕਰ ਕੇ, ਚੈਤੱਨਿਆ ਦੇ ਮੱਤ ਨੇ ਬਹੁਤ ਸਾਰੀ ਸੰਸਕ੍ਰਿਤਕ ਸਰਗਰਮੀ ਉਤਪੰਨ ਕੀਤੀ ।

ਇਸ ਨੇ ਇਕ ਅਜਿਹਾ ਦੌਰ ਆਰੰਭ ਕੀਤਾ ਜਿਸ ਵਿਚ ਸਾਹਿਤ,ਸੰਗੀਤ,ਨਾਟਕ ਆਦਿ ਖੇਤ੍ਰਾਂ ਵਿਚ ਮਹੱਤਵਪੂਰਨ ਸਿਰਜਨਾਤਮਿਕ ਸਰਗਰਮੀ ਦਿਸ ਆਉਂਦੀ ਹੈ । ਮੱਧਕਾਲੀ ਜੁਗ ਵਿਚ ਸਾਹਿਤਕ ਅਤੇ ਸੰਗੀਤਕ ਰਚਨਾਵਾਂ ਭਾਵੇਂ ਕਾਫ਼ੀ ਹੱਦ ਤਕ ਇਕ ਦੂਜੀ ਨਾਲ ਸੰਬੰਧਤ ਸਨ ਫਿਰ ਵੀ ਇਹ ਦੋ ਵੱਖ ਵੱਖ ਵਿਸ਼ੇ ਸਨ । ਇਸ ਲਈ ਇਨ੍ਹਾਂ ਉਤੇ ਦੋ ਵੱਖ ਵੱਖ ਕਾਂਡਾਂ ਵਿਚ ਚਰਚਾ ਕੀਤੀ ਗਈ ਹੈ, ਇਸ ਵਿਚ ਅਤੇ ਅਗਲੇ ਵਿਚ ।

ਮੱਧਕਾਲੀਨ ਜੁਗ ਦਾ ਬੰਗਾਲੀ ਸਾਹਿੱਤ ਚੈਤੱਨਿਆ ਦੇ ਮੱਤ ਅਤੇ ਲਹਿਰ ਦੇ ਸਿੱਧੇ ਪ੍ਰਭਾਵ ਹੇਠ ਪ੍ਰਫੁਲਤ ਹੋਇਆ । ਇਹ ਬੰਗਾਲ ਵਿਚ ਚੈਤੱਨਿਆ ਦੇ ਅਨੁਆਈਆਂ ਦਾ ਸਦਕਾ ਸੀ । ਮੱਧ-ਕਾਲੀਨ ਜੁਗ ਦੇ ਬੰਗਾਲ ਦੇ ਵੈਸ਼ਨਵ ਸਾਹਿਤ ਦਾ ਵਿਸ਼ਾ ਆਪਣੀ ਵੱਡ-ਮਾਤਰੀ ਸਾਮੱਗਰੀ ਕਰ ਕੇ ਵਧੇਰੇ ਵਿਸਤ੍ਰਿਤ ਅਧਿਐਨ ਦੀ ਮੰਗ ਕਰਦਾ ਹੈ ।

ਪਰ ਇਸ ਤੋਂ ਪਹਿਲਾਂ ਵੈਸ਼ਨਵਾਂ ਦੇ ਸੰਸਕ੍ਰਿਤ ਸਾਹਿੱਤ ਉਤੇ ਵਿਚਾਰ ਕਰਨੀ ਉਚਿਤ ਹੋਵੇਗੀ । ਇਸ ਦੀ ਰਚਨਾ ਵਧੇਰੇ ਕਰ ਕੇ ਵ੍ਰਿੰਦਾਵਨ ਵਿਚ ਰਹਿਣ ਵਾਲੇ ਚੈਤੱਨਿਆ-ਭਗਤਾਂ ਨੇ ਕੀਤੀ । ਵ੍ਰਿੰਦਾਵਨ ਦੇ ਗੋਸੁਆਮੀਆਂ ਨੇ ਵੈਸ਼ਨਵਾਂ ਦੇ ਉੱਚ ਧਾਰਮਕ ਦਰਸ਼ਨ ਦੀ ਵਿਆਖਿਆ ਕੀਤੀ । ਉਨ੍ਹਾਂ ਦੇ ਸਾਰੇ ਗ੍ਰੰਥ ਸੰਸਕ੍ਰਿਤ ਭਾਸ਼ਾ ਵਿਚ ਸਨ । ਜਿਥੋਂ ਤਕ ਧਰਮ ਬਾਰੇ ਖੋਜ ਨਿਬੰਧਾਂ ਅਤੇ ਚਿੰਤਨ ਦਾ ਸੰਬੰਧ ਹੈ, ਇਸ ਨਾਲ ਮੱਧ-ਕਾਲੀਨ ਜੁਗ ਦੇ ਸੰਸਕ੍ਰਿਤ ਸਾਹਿੱਤ ਦਾ

ਖ਼ਜ਼ਾਨਾ ਬਹੁਤ ਭਰਪੂਰ ਹੋਇਆ । ਗੋਸੁਆਮੀਆਂ ਵਲੋਂ ਸੰਸਕ੍ਰਿਤ ਵਿਚ ਕੀਤੀਆਂ ਗਈਆਂ ਕਾਵਿ ਰਚਨਾਵਾਂ ਵੀ ਵਰਣਨ ਯੋਗ ਹਨ । ਇਹ ਸਭ ਰਚਨਾਵਾਂ ਵਿਦਵਤਾ ਦੇ ਪੱਖੋਂ ਅਦੁੱਤੀ ਮੁੱਲ ਰਖਦੀਆਂ ਹਨ । ਵ੍ਰਿੰਦਾਵਨ ਦੇ ਗੋਸੁਆਮੀਆਂ ਵਾਲੇ ਕਾਂਡ ਵਿਚ ਇਸ ਵਿਸ਼ੈ ਉਤੇ ਕਾਫ਼ੀ ਹੱਦ ਤਕ ਵਿਚਾਰ ਕੀਤੀ ਜਾ ਚੁੱਕੀ ਹੈ ।

ਚੈਤੱਨਿਆ ਦੀ ਮ੍ਰਿਤੂ ਪਿਛੋਂ ਬੰਗਾਲ ਦਾ ਵੈਸ਼ਨਵ ਵਰਗ ਵਿਯੋਗ ਅਤੇ ਇਕਲਾਪੇ ਦੇ ਪ੍ਰਬਲ ਸਦਮੇ ਸਦਕਾ ਸਿਥਲ ਜਿਹਾ ਹੋ ਗਿਆ । ਕੀਰਤਨ ਮੰਡਲੀਆਂ ਦੀ ਖਿੱਚ ਮੁਕ ਗਈ । ਸੰਗੀਤ, ਜਿਹੜਾ ਏਨੇ ਸਾਲ ਦੇਸ਼ ਵਿਚ ਗੂੰਜਦਾ ਰਿਹਾ ਸੀ, ਗੰਗਾ ਦੇ ਕੰਢਿਆਂ ਤੋਂ ਅਲੋਪ ਹੋ ਗਿਆ । ਚੈਤੱਨਿਆ ਦੇ ਵਿਯੋਗ ਦੇ ਸੱਲ ਨਾਲ ਪੀੜਤ ਉਨ੍ਹਾਂ ਦੇ ਨਿਕਟਵਰਤੀ ਇਕ ਇਕ ਕਰ ਕੇ ਸੰਸਾਰ ਤੋਂ ਚਲ ਵਸੇ । ਚੈਤੱਨਿਆ ਦੀ ਮ੍ਰਿਤੂ ਤੋਂ ਪਿਛੋਂ ਲਗ ਪਗ ਪੰਜਾਹ ਸਾਲ ਦਾ ਇਤਿਹਾਸ ਕੋਈ ਸਰਗਰਮੀ ਪ੍ਰਗਟ ਨਹੀਂ ਕਰਦਾ । ਰੂਪਾ, ਸਨਾਤਨ, ਲੋਕਨਾਥ, ਗੋਪਾਲ ਭੱਟ, ਰਘੂਨਾਥ ਦਾਸ ਅਤੇ ਕੁਝ ਹੋਰ ਭਗਤ ਚੁੱਪ ਚਾਪ ਆਪਣਾ ਕੰਮ ਕਰਦੇ ਰਹੇ, ਕਿਉਂਕਿ ਉਹ ਚੈਤੱਨਿਆ ਦੇ ਹੁਕਮਾਂ ਦੀ ਪਾਲਣਾ ਕਰਨਾ ਆਪਣਾ ਪਵਿੱਤਰ ਫ਼ਰਜ਼ ਸਮਝਦੇ ਸਨ । ਰੂਪਾ ਤੇ ਸਨਾਤਨ ਚੈਤੱਨਿਆ ਵਲੋਂ ਦੱਸੀਆਂ ਲੀਹਾਂ ਉਤੇ ਨਿਰੰਤਰ ਰੂਪ ਵਿਚ ਰਚਨਾ ਕਰਦੇ ਰਹੇ । ਬੰਗਾਲ ਦਾ ਵੈਸ਼ਨਵ ਸਮਾਜ ਇਸ ਸਦਮੇ ਵਿਚੋਂ ਨਿਕਲ ਕੇ ਜਦ ਇਕ ਵਾਰ ਫਿਰ ਉਠਿਆ ਤਾਂ ਬੰਗਾਲ ਵਿਚ ਉਸ ਦੀ ਇਤਿਹਾਸਿਕ ਸ਼ਾਨ ਖ਼ਤਮ ਹੋ ਚੁੱਕੀ ਹੋਈ ਸੀ । ਨਿਤਿਆ ਨੰਦ ਅਤੇ ਅਦਵੈਤ ਅਚਾਰੀਆ ਹੁਣ ਇਸ ਸੰਸਾਰ ਵਿਚ ਨਹੀਂ ਸਨ ਰਹੇ । ਨਰਹਰੀ ਵੀ ਛੇਤੀ ਉਨ੍ਹਾਂ ਨੂੰ ਜਾ ਮਿਲਿਆ ।

ਵੈਸ਼ਨਵ ਭਗਤਾਂ ਦੀਆਂ ਨਜ਼ਰਾਂ ਹੁਣ ਪੁਰੀ ਤੋਂ ਹੱਟ ਕੇ ਵ੍ਰਿੰਦਾਵਨ ਵਲ ਜਾ ਲੱਗੀਆਂ । ਮਹਾਨ ਗ੍ਰੰਥ ਲਿਖੇ ਗਏ ਅਤੇ ਰਹਿਤ ਮਰਿਆਦਾ ਬੰਨ੍ਹੀ ਗਈ । ਬੰਗਾਲ ਵੈਸ਼ਨਵਵਾਦ ਮੱਧ-ਕਾਲੀਨ ਸੰਪ੍ਰਦਾ ਇਨ੍ਹਾਂ ਲਹਿਰਾਂ ਵਿਚੋਂ ਉਤਪੰਨ ਹੋਈ । ਭਰਪੂਰ ਦਾਰਸ਼ਨਿਕ ਅਤੇ ਭਾਵਕ ਸਾਹਿੱਤ ਰਚਿਆ ਗਿਆ ਅਤੇ ਲੋਕਾਂ ਵਿਚ ਪ੍ਰਿਯ ਹੋਇਆ । ਹੁਣ ਵ੍ਰਿੰਦਾਵਨ ਨੂੰ ਚੈਤੱਨਿਆ ਦੇ ਭਗਤਾਂ ਦੀ ਦ੍ਰਿਸ਼ਟੀ ਵਿਚ ਵਿਸ਼ੇਸ਼ ਸਤਿਕਾਰ ਅਤੇ ਉੱਚਤਾ ਪ੍ਰਾਪਤ ਹੋ ਗਈ । ਜਿਸ ਗ੍ਰੰਥ ਨੂੰ ਵ੍ਰਿੰਦਾਵਨ ਦੇ ਪ੍ਰਭੂਆਂ ਦੀ ਸਵੀਕ੍ਰਿਤੀ ਨਹੀਂ ਸੀ ਮਿਲਦੀ ਉਹ ਬੰਗਾਲ

ਵੈਸ਼ਨਵਾਂ ਵਿਚ ਮਾਨਤਾ ਪ੍ਰਾਪਤ ਨਹੀਂ ਸੀ ਕਰ ਸਕਦਾ। ਵ੍ਰਿੰਦਾਵਨ ਦੇ ਗੋਸੁਆਮੀਆਂ ਵਲੋਂ ਰਚਿਤ ਸੰਸਕ੍ਰਿਤ ਸਾਹਿੱਤ ਵੈਸ਼ਨਵ ਸਮਾਜ ਵਿਚ ਨਿਰੰਤਰ ਵਿਸ਼ਵਾਸ ਉਤਪੰਨ ਕਰਦਾ ਰਿਹਾ।

ਚੈਤੱਨਿਆ ਮੱਤ ਦੇ ਮੁੱਢ ਤੋਂ ਹੀ ਸਾਨੂੰ ਸਾਹਿੱਤਕ ਖੇਤਰ ਵਿਚ ਇਕ ਅਸਾਧਾਰਣ ਸਰਗਰਮੀ ਨਜ਼ਰ ਆ ਜਾਂਦੀ ਹੈ। ਸਪੱਸ਼ਟ ਰੂਪ ਵਿਚ ਇਸ ਪੜਾਅ ਉਤੇ ਸਭ ਤੋਂ ਪਹਿਲਾਂ ਸੰਸਕ੍ਰਿਤ ਸਾਹਿੱਤ ਆਉਂਦਾ ਹੈ। ਨਿਰਸੰਦੇਹ ਵ੍ਰਿੰਦਾਵਨ ਦੇ ਗੋਸੁਆਮੀਆਂ ਦੀ ਦੇਣ ਇਥੇ ਵਿਸ਼ੇਸ਼ ਵਰਣਨ ਯੋਗ ਹੈ। ਆਖੀ ਜਾਂਦੀ ਬੰਗਾਲ ਸੰਪ੍ਰਦਾ ਦੇ ਲੇਖਕਾਂ ਵਿਚ ਕੇਵਲ ਮੁਰਾਰੀ ਗੁਪਤ ਅਤੇ ਕਵੀ ਕਰਨਪੁਰ ਦੇ ਨਾਂ ਹੀ ਵਰਣਨ ਦੀ ਮੰਗ ਕਰਦੇ ਹਨ। ਇਨ੍ਹਾਂ ਦੋ ਲੇਖਕਾਂ ਦੀਆਂ ਸੰਸਕ੍ਰਿਤ ਰਚਨਾਵਾਂ ਵਧੇਰੇ ਕਰ ਕੇ ਜੀਵਨੀ ਅਤੇ ਵਿਰਤਾਂਤ ਦੇ ਰੂਪ ਵਿਚ ਹਨ ਜਦ ਕਿ ਕਵੀ ਕਰਨਪੁਰ ਨੇ ਕੁਝ ਹੋਰ ਸਾਹਿੱਤਕ ਰੂਪਾਂ ਵਿਚ ਵੀ ਰਚਨਾ ਕੀਤੀ।

ਕਾਵਿ ਅਤੇ ਜੀਵਨੀ ਦੇ ਨਿਖੜਵੇਂ ਸਾਹਿੱਤਕ ਰੂਪ ਸਨ ਜਿਨ੍ਹਾਂ ਨੂੰ ਚੈਤੱਨਿਆ ਸੰਪ੍ਰਦਾ ਤੋਂ ਉਤਸ਼ਾਹ ਪ੍ਰਾਪਤ ਹੋਇਆ। ਇਸ ਵੈਸ਼ਨਵ ਸਾਹਿੱਤ ਵਿਚ ਦਰਸ਼ਨ, ਕਰਮ ਕਾਂਡ ਅਤੇ ਰੱਸ ਸ਼ਾਸਤਰ ਆਦਿ ਸ਼ਾਮਲ ਹੈ, ਜਿਹੜਾ ਸੰਗੀਤ ਅਤੇ ਕਥਾ ਤੱਤ ਨਾਲ ਭਰਿਆ ਹੋਇਆ ਸੀ। ਸਮੁੱਚੇ ਤੌਰ ਤੇ ਵੈਸ਼ਨਵਵਾਦ ਰਾਹੀਂ ਉਤਪੰਨ ਸਾਹਿੱਤ ਇੰਜ ਬਹੁ-ਭਾਂਤੀ ਸਾਹਿੱਤ ਹੋ ਨਿਬੜਿਆ।

ਚੈਤੱਨਿਆ ਦੁਆਰਾ ਪਰੇਰਤ ਮੱਧ-ਕਾਲ ਦੇ ਸੰਸਕ੍ਰਿਤ ਸਾਹਿੱਤ ਵਿਚ ਜੀਵਨੀ ਅਤੇ ਬਿਰਤਾਂਤਿਕ ਸਾਹਿੱਤ ਦੀ ਪ੍ਰਤੀਨਿਧਤਾ ਮੁਰਾਰੀ ਗੁਪਤ ਅਤੇ ਕਵੀ ਕਰਨਪੁਰ (ਪ੍ਰਮਾਨੰਦ ਸੇਨ ਸਪੁੱਤਰ ਸ਼ਿਵਨੰਦ ਸੇਨ) ਦੀਆਂ ਰਚਨਾਵਾਂ ਕਰਦੀਆਂ ਹਨ। ਪਰ ਸਾਹਿੱਤਕ ਦ੍ਰਿਸ਼ਟੀ ਤੋਂ ਵੈਸ਼ਨਵ ਮਾਰਤੰਡਾਂ ਦੀਆਂ ਅਮੀਰ ਕਾਵਿ ਕ੍ਰਿਤੀਆਂ ਵਧੇਰੇ ਮੁੱਲਵਾਨ ਹਨ। ਸੰਸਕ੍ਰਿਤ ਸਾਹਿੱਤ ਦੇ ਖੇਤਰ ਵਿਚ ਚੈਤੱਨਿਆ ਮੱਤ ਦੀਆਂ ਇਹ ਯਾਦਗਾਰੀ ਦੇਣਾਂ ਹਨ। ਰੂਪਾ ਗੋਸੁਆਮੀ, ਰਾਮਾਨੰਦ ਰਾਇਆ, ਰਘੂਨਾਥ ਦਾਸ, ਕਵੀ ਕਰਨਪੁਰ, ਜੀਵਾ ਗੋਸੁਆਮੀ, ਕ੍ਰਿਸ਼ਨ ਦਾਸ ਕਵੀ ਰਾਜ ਅਤੇ ਹੋਰਨਾਂ ਵਲੋਂ ਲਿਖੀਆਂ ਕਵਿਤਾਵਾਂ, ਭਜਨ, ਨਾਟਕ, ਕਹਾਣੀਆਂ, ਗੀਤ ਆਦਿ ਇਸ ਸੰਬੰਧ ਵਿਚ ਪੇਸ਼ ਕੀਤੇ ਜਾ ਸਕਦੇ ਹਨ।

ਰੂਪਾ ਗੋਸੁਆਮੀ ਵਲੋਂ ਸੰਕਲਿਤ ਮਹਾਨ ਕਾਵਿ ਸੰਗ੍ਰਹਿ, "ਪਦਾਵਲੀ", ਵੈਸ਼ਨਵ ਕਵੀਆਂ ਵਲੋਂ ਰਚਿਤ ਭਾਵਨਾਤਮਿਕ ਅਤੇ ਕਾਵਿਕ ਰਚਨਾਵਾਂ ਦਾ ਇਕ ਹੋਰ ਉਦਾਹਰਣ ਹੈ। ਇਨ੍ਹਾਂ ਵਿਚ ਬਹੁਤ ਸਾਰੇ ਛੋਟੇ ਕਵੀ ਵੀ ਸਨ ਜਿਨ੍ਹਾਂ ਨੇ ਬਹੁਤ ਸਾਰੇ ਭਜਨ ਤੇ ਦੋਹੇ ਲਿਖੇ।

ਕੁਝ ਸਮੇਂ ਤਕ ਸੰਸਕ੍ਰਿਤ ਵਿਚ ਰਚਿਆ ਵੈਸ਼ਨਵ ਸਾਹਿੱਤ ਬੰਗਾਲੀ ਭਾਸ਼ਾ ਵਿਚ ਰਚੇ ਜਾਣ ਵਾਲੇ ਸਾਹਿੱਤ ਲਈ ਨਮੂਨਾ ਬਣਿਆ ਰਿਹਾ। ਜੀਵਨੀ ਸਾਹਿੱਤ ਇਸ ਦਾ ਇਕ ਉਦਾਹਰਣ ਹੈ। ਮੁਰਾਰੀ ਗੁਪਤ ਅਤੇ ਕਵੀ ਕਰਨਪੁਰ ਨੇ ਚੈਤੱਨਿਆ ਦੀਆਂ ਜੀਵਨੀਆਂ ਸੰਸਕ੍ਰਿਤ ਵਿਚ ਲਿਖੀਆਂ। ਕ੍ਰਿਸ਼ਨ ਦਾਸ ਕਵੀ ਰਾਜ, ਵ੍ਰਿੰਦਾਵਨ ਦਾਸ, ਲੋਚਨ ਦਾਸ, ਜੈਨਾਂ ਅਤੇ ਹੋਰਨਾਂ ਨੇ ਚੈਤੱਨਿਆ ਦੀਆਂ ਜੋ ਜੀਵਨੀਆਂ ਬੰਗਾਲੀ ਵਿਚ ਲਿਖੀਆਂ ਉਹ ਵਧੇਰੇ ਕਰ ਕੇ ਪਹਿਲੀਆਂ ਸੰਸਕ੍ਰਿਤ ਜੀਵਨੀਆਂ ਦੀਆਂ ਲੀਹਾਂ ਉਤੇ ਹੀ ਲਿਖੀਆਂ ਗਈਆਂ। ਬੰਗਾਲੀ ਭਾਸ਼ਾ ਵਿਚ ਜਿੰਨੀਆਂ ਜੀਵਨੀਆਂ ਇਸ ਸਮੇਂ ਵਿਚ ਲਿਖੀਆਂ ਗਈਆਂ ਓਨੀਆਂ ਚੈਤੱਨਿਆ ਦੇ ਸਮੇਂ ਤੋਂ ਪਹਿਲਾਂ ਕਦੇ ਲਿਖਣ ਵਿਚ ਨਹੀਂ ਸੀ ਆਈਆਂ।

ਮੁਰਾਰੀ ਗੁਪਤ ਦੀ ਸੰਸਕ੍ਰਿਤ ਵਿਚ ਲਿਖੀ "ਚੈਤੱਨਿਆ ਚਰਿਤਾਮ੍ਰਿਤ" ਨਾਂ ਦੀ ਜੀਵਨੀ ਚੈਤੱਨਿਆ ਦੀ ਸਭ ਤੋਂ ਪਹਿਲੀ ਜੀਵਨੀ ਸੀ। ਇਹ ਵਿਸਤ੍ਰਿਤ ਰਚਨਾ ਕਵਿਤਾ ਵਿਚ ਰਚੀ ਗਈ, ਪਰ ਇਸ ਦੇ ਲਈ ਜੋ ਬ੍ਰਿਤਾਂਤਕ ਢੰਗ ਅਪਣਾਇਆ ਗਿਆ ਉਹ ਪੌਰਾਣਾਂ ਵਰਗਾ ਸੀ, ਜਿਥੇ ਕਿ ਆਮ ਤੌਰ ਤੇ ਇਕ ਬ੍ਰਿਤਾਂਤੀਆ ਆਪਣੇ ਵਿਸ਼ੇ ਨੂੰ ਇਸ ਤਰ੍ਹਾਂ ਪ੍ਰਗਟ ਕਰਦਾ ਹੈ ਜਿਵੇਂ ਉਹ ਆਪਣੇ ਸਾਹਮਣੇ ਬੈਠੇ ਕਿਸੇ ਸਰੋਤੇ ਨਾਲ ਵਾਰਤਾਲਾਪ ਕਰ ਰਿਹਾ ਹੋਵੇ। ਮੁਰਾਰੀ ਗੁਪਤ ਦੇ "ਚੈਤੱਨਿਆ ਚਰਿਤਾਮ੍ਰਿਤ" ਦੇ ਸੰਬੰਧ ਵਿਚ ਬ੍ਰਿਤਾਂਤਕਾਰ ਲੇਖਕ ਆਪ ਹੈ ਅਤੇ ਸਰੋਤਾ ਦਮੋਦਰ ਪੰਡਿਤ। ਮੁਰਾਰੀ ਗੁਪਤ ਆਰੰਭ ਵਿਚ ਹੀ ਲਿਖਦਾ ਹੈ ਕਿ ਉਸ ਨੇ ਜੀਵਨੀ ਸ੍ਰੀਵਾਸ ਦੇ ਆਦੇਸ਼ ਉਤੇ ਲਿਖੀ (ਜਿਸ ਦੇ ਘਰ ਵਿਚ ਚੈਤੱਨਿਆ ਆਪਣੇ ਸ਼ਰਧਾਲੂਆਂ ਦੇ ਪਹਿਲੇ ਜੱਥੇ ਨੂੰ ਮਿਲਦੇ ਹੁੰਦੇ ਸਨ ਅਤੇ ਰਾਤਾਂ ਕੀਰਤਨ ਅਤੇ ਵਿਸਮਾਦ ਅਵਸਥਾ ਵਿਚ ਬਤੀਤ ਕਰਿਆ ਕਰਦੇ ਸਨ।) ਇਹ ਗੱਲ ਵੀ ਚੇਤੇ ਰੱਖਣ ਵਾਲੀ ਹੈ ਕਿ ਇਸ ਰਚਨਾ ਵਿਚ ਵਰਣਿਤ ਸਰੋਤਾ ਦਮੋਦਰ ਪੰਡਿਤ ਚੈਤੱਨਿਆ ਦੇ ਉਨ੍ਹਾਂ ਚਾਰ ਭਗਤਾਂ ਵਿਚੋਂ ਸੀ ਜਿਹੜੇ ਸੰਨਿਆਸ ਧਾਰਨ ਕਰਨ ਪਿਛੋਂ ਪੁਰੀ ਦੀ ਪਹਿਲੀ ਯਾਤਰਾ ਵੇਲੇ

ਚੈਤੱਨਿਆ ਦੇ ਨਾਲ ਰਹੇ ਸਨ। ਮੁਰਾਰੀ ਗੁਪਤ ਦੇ ਇਸ ਮਹਾਂ ਕਾਵਿ ਦੇ 78 ਸਰਗ ਹਨ।

ਪ੍ਰਮਾਨੰਦ ਸੇਨ (ਕਵੀ ਕਰਨਪੁਰ) ਨੂੰ ਮੁਰਾਰੀ ਗੁਪਤ ਦੇ ਮਹਾਂ ਕਾਵਿ ਨੇ ਟੁੰਬਿਆ ਅਤੇ ਉਸ ਨੇ "ਚੈਤੱਨਿਆ ਚਰਿਤਾਮ੍ਰਿਤ" ਤੋਂ ਬਹੁਤ ਕੁਝ ਲਿਆ। ਪਰ ਕਵੀ ਕਰਨਪੁਰ ਦੀ ਰਚਨਾ ਕਾਵਿਕ ਗੁਣਾਂ ਵਿਚ ਵਧੇਰੇ ਨਿਪੁੰਨ ਅਤੇ ਵੱਡ-ਆਕਾਰੀ ਹੈ। ਭਾਵੇਂ ਇਹ 20 ਸਰਗਾਂ ਵਿਚ ਸੰਪੂਰਣ ਕੀਤੀ ਗਈ ਹੈ ਫਿਰ ਵੀ ਇਸ ਦਾ ਆਕਾਰ ਮੁਰਾਰੀ ਗੁਪਤ ਦੇ ਮਹਾਂ ਕਾਵਿ ਜਿੰਨਾ ਹੀ ਹੈ। ਪਹਿਲੇ 10 ਸਰਗਾਂ ਵਿਚ ਕਵੀ ਕਰਨਪੁਰ ਨੇ ਚੈਤੱਨਿਆ ਦੇ ਸੰਨਿਆਸ ਲੈਣ ਤੋਂ ਪਹਿਲਾਂ ਦੇ ਅਤੇ ਅਗਲੇ ਦੱਸਾਂ ਵਿਚ ਬਾਅਦ ਦੇ ਜੀਵਨ ਦਾ ਵਰਣਨ ਕੀਤਾ ਹੈ।

ਕਵੀ ਕਰਨਪੁਰ ਦਾ ਨਾਟਕ "ਚੈਤੱਨਿਆ ਚੰਦ੍ਰੋਦਯ" ਉਸ ਦੇ ਕਾਵਿ ਨਾਲੋਂ ਬਹੁਤ ਪ੍ਰਸਿੱਧ ਹੈ। ਇਸੇ ਤਰ੍ਹਾਂ ਚੈਤੱਨਿਆ ਦੀ ਜੀਵਨੀ ਭਾਵੇਂ ਕਿ ਉਹ ਨਾਟਕੀ ਰੂਪ ਵਿਚ ਹੀ ਹੈ। ਇਸ ਨਾਟਕ ਦੇ ਦੱਸ ਅੰਕ ਹਨ ਅਤੇ ਉਨ੍ਹਾਂ ਵਿਚ ਚੈਤੱਨਿਆ ਦੇ ਜੀਵਨ ਦੀਆਂ ਭਿੰਨ ਭਿੰਨ ਘਟਨਾਵਾਂ ਵਿਅੱਕਤ ਕੀਤੀਆਂ ਗਈਆਂ ਹਨ। ਭਾਵੇਂ ਇਸ ਰਚਨਾ ਦਾ ਰੂਪ ਨਾਟਕ ਦਾ ਹੈ, ਪਰ ਕਰੜੇ ਭਾਂਤ ਇਹ ਨਾਟਕ ਨਹੀਂ, ਕਿਉਂਕਿ ਲੇਖਕ ਨੇ ਇਸ ਵਿਚ ਚੈਤੱਨਿਆ ਦੇ ਰੂਹਾਨੀ ਜੀਵਨ ਦੀਆਂ ਮੁੱਖ ਘਟਨਾਵਾਂ ਨੂੰ ਬਿਨਾਂ ਨਾਟਕੀ ਕਰਮ ਦੇ ਵਰਣਨ ਕਰ ਦਿੱਤਾ ਹੈ। ਪਾਤਰ ਉਸਾਰੀ ਵੀ ਕੋਈ ਉੱਚ ਪੱਧਰ ਦੀ ਨਹੀਂ। ਪਰ ਲੇਖਕ ਨੇ ਚੈਤੱਨਿਆ ਦੇ ਜੀਵਨ ਨੂੰ ਬੜਾ ਨਿਖਾਰ ਕੇ ਪੇਸ਼ ਕੀਤਾ ਹੈ। ਪ੍ਰਾਕਥਨ ਵਿਚ ਲੇਖਕ ਨੇ ਸੂਤਰਧਾਰ ਰਾਹੀਂ ਇਹ ਦੱਸਿਆ ਹੈ ਕਿ ਇਹ ਨਾਟਕ ਸਮਰਾਟ ਰਾਜਪਤੀ ਪ੍ਰਤਾਪਰੁਦਰ ਦੇ ਹੁਕਮ ਨਾਲ ਪੁਰੀ ਵਿਚ ਰੱਥ-ਯਾਤਰਾ ਦੇ ਤਿਉਹਾਰ ਵੇਲੇ ਖੇਡਿਆ ਗਿਆ ਸੀ।

ਰੂਪਾ ਗੋਸੁਆਮੀ ਦੀਆਂ ਨਾਟ ਰਚਨਾਵਾਂ ਵੱਖਰੇ ਭਾਂਤ ਦੀਆਂ ਹਨ ਅਤੇ ਉਹ ਵਧੇਰੇ ਗੰਭੀਰ ਕਲਾ ਕਿਰਤੀਆਂ ਮੰਨੀਆਂ ਜਾਂਦੀਆਂ ਹਨ। ਪਰ ਰੂਪਾ ਗੋਸੁਆਮੀ ਦੀਆਂ ਇਨ੍ਹਾਂ ਰਚਨਾਵਾਂ ਵਿਚ ਚੈਤੱਨਿਆ ਲੀਲ੍ਹਾ ਦਾ ਕੋਈ ਵਰਣਨ ਨਹੀਂ, ਸਗੋਂ ਨਿਰੋਲ ਕ੍ਰਿਸ਼ਨ-ਲੀਲ੍ਹਾ ਦਾ ਚਿਤਰਨ ਹੈ। ਵ੍ਰਿੰਦਾਵਨ ਗੋਸੁਆਮੀਆਂ ਦੀਆਂ ਰਚਨਾਵਾਂ ਦਾ ਕੇਂਦਰ ਬਿੰਦੂ ਕ੍ਰਿਸ਼ਨ-ਲੀਲ੍ਹਾ ਦਾ ਵਿਸ਼ਾ ਹੀ ਰਿਹਾ

ਹੈ । ਇਸ ਤਰ੍ਹਾਂ ਰੂਪਾ ਦੀਆਂ ਨਾਟਕ ਰਚਨਾਵਾਂ ਮਿਥਿਹਾਸਕ ਹਨ ਨਾ ਕਿ ਇਤਿਹਾਸਿਕ। ਇਨ੍ਹਾਂ ਦਾ ਮਨੋਰਥ ਵੈਸ਼ਨਵ ਮੱਤ ਦੇ ਦਰਸ਼ਨ ਦੀ ਮਹਿਮਾ ਹੈ।

ਕ੍ਰਿਸ਼ਨ-ਰਾਧਕਾ ਦੇ ਵਿਸ਼ੇ ਨੂੰ ਗੋਡੀਆ ਵੈਸ਼ਨਵਵਾਦ ਦੀ ਰੌਸ਼ਨੀ ਵਿਚ ਨਾਟਕੀ ਰੂਪ ਵਿਚ ਵਿਅੱਕਤ ਕੀਤਾ ਗਿਆ ਹੈ। ਇਹ ਨਾਟਕ ਰਸ-ਸ਼ਾਸਤਰ ਦੀ ਭਗਤੀ ਭਾਵਨਾ ਨਾਲ ਰਚੇ ਹੋਏ ਹਨ ।

ਰੂਪਾ ਦੇ ਤਿੰਨ ਨਾਟਕਾਂ ਵਿਚੋਂ "ਦਾਨਾ-ਕੇਲ ਕੌਮੁਦੀ" ਨਾਟਕ ਇਕ ਅੰਕ ਵਿਚ ਸੰਪੂਰਣ ਕੀਤਾ ਗਿਆ ਹੈ। ਬਿਨਾਂ ਕਿਸੇ ਗੀਤ ਤੋਂ ਇਹ ਨਾਟਕ ਗੱਦ ਅਤੇ ਪੱਦ ਦੋਹਾਂ ਤਰ੍ਹਾਂ ਦੇ ਵਾਰਤਾਲਾਪ ਵਿਚ ਲਿਖਿਆ ਗਿਆ ਹੈ । ਰੂਪਾ ਦੇ ਸਾਰੇ ਨਾਟਕਾਂ ਵਿਚੋਂ ਇਹ ਛੋਟਾ ਹੈ ਅਤੇ ਇਸ ਦਾ ਵਿਸ਼ਾ ਕਿਸੇ ਤਰ੍ਹਾਂ ਵੀ ਗੰਭੀਰਤਾ ਨਾਲ ਨਹੀਂ ਲਿਆ ਗਿਆ ।

ਪਰ ਉਸ ਦਾ "ਵਿਦਘਦ ਮਾਧਵ" ਸੱਤ ਅੰਕਾਂ ਦਾ ਇਕ ਮਰਿਆਦਾ ਯੁਕਤ ਨਾਟਕ ਹੈ। ਇਸ ਵਿਸਤ੍ਰਿਤ ਅਤੇ ਬਾਕਾਇਦਾ ਨਾਟਕ ਵਿਚ ਰੂਪਾ ਨੇ ਰਾਧਾ ਅਤੇ ਕ੍ਰਿਸ਼ਨ ਦੀ ਸਾਰੀ ਵ੍ਰਿੰਦਾਵਨ ਲੀਲ੍ਹਾ ਚਿਤ੍ਰਿਤ ਕਰ ਵਿਖਾਈ ਹੈ। ਇਸ ਨਾਟਕੀ ਰਚਨਾ ਵਿਚ ਲੇਖਕ ਨੇ ਚੈਤੱਨਿਆ ਦੀ ਮਹਿਮਾ ਕਾਵਿ ਵਿਚ ਕੀਤੀ ਹੈ। ਇਹ ਨਾਟਕ ਵ੍ਰਿੰਦਾਵਨ ਵਿਚ ਖੇਡਿਆ ਗਿਆ ਸੀ।

ਰੂਪਾ ਗੋਸੁਆਮੀ ਦਾ ਤੀਜਾ ਨਾਟਕ "ਲਲਿਤ ਮਾਧਵ" "ਵਿਦਘਦ ਮਾਧਵ" ਨਾਲੋਂ ਜ਼ਿਆਦਾ ਵਿਸਤ੍ਰਿਤ ਹੈ। ਇਹ ਦਸ ਅੰਕਾਂ ਵਿਚ ਹੈ। ਇਸ ਨਾਟਕ ਵਿਚ ਵੀ ਲੇਖਕ ਨੇ ਚੈਤੱਨਿਆਂ ਦੀ ਕੀਰਤੀ ਗਾਈ ਹੋਈ ਹੈ। "ਲਲਿਤ ਮਾਧਵ" ਵਿਚ ਚੈਤੱਨਿਆ ਦੇ ਨਾ ਕੇਵਲ ਵ੍ਰਿੰਦਾਵਨ ਦੇ ਜੀਵਨ ਦੀ ਕਥਾ ਹੀ ਹੈ ਸਗੋਂ ਮਥਰਾ ਅਤੇ ਦਵਾਰਕਾ ਦੀਆਂ ਘਟਨਾਵਾਂ ਦਾ ਵੀ ਵਰਣਨ ਹੈ। ਇਹ ਨਾਟਕ ਵੀ ਵ੍ਰਿੰਦਾਵਨ ਵਿਚ ਰਾਧਾ ਕੁੰਡ ਉਤੇ ਬਣੇ ਮਾਧਵ-ਮਾਧਵੀ ਮੰਦਰ ਵਿਚ ਵੈਸ਼ਨਵ ਸ਼ਰਧਾਲੂਆਂ ਸਾਹਮਣੇ ਖੇਡਿਆ ਗਿਆ। ਇਸ ਦਾ ਅਵਸਰ ਦੀਵਾਲੀ ਦੇ ਮੌਕੇ ਉਤੇ ਗਿਰੀ ਗੋਵਰਧਨ ਦੀ ਪੂਜਾ ਸੀ।

ਰੂਪਾ ਗੋਸੁਆਮੀ ਦੇ ਸਾਰੇ ਨਾਟਕਾਂ ਦਾ ਮਨਸ਼ਾ ਕ੍ਰਿਸ਼ਨ ਰਾਧਾ ਦੀ ਮਿਥਿਹਾਸਕ ਕਥਾ ਉਤੇ ਨਿਰਧਾਰਤ ਭਗਤੀ ਮੱਤ ਦਾ ਪ੍ਰਚਾਰ ਕਰਨਾ ਸੀ। ਰੂਪਾ ਦੀਆਂ ਰਚਨਾਵਾਂ ਦਾ ਸਤਿਕਾਰ ਗੋਡੀਆ ਵੈਸ਼ਨਵਾਂ ਵਲੋਂ ਉਨ੍ਹਾਂ ਵਿਚ ਪ੍ਰਾਪਤ ਭਗਤੀ

ਤੱਤ ਕਰ ਕੇ ਕੀਤਾ ਜਾਂਦਾ ਹੈ ਨਾ ਕਿ ਕਾਵਿਕ ਉਤਮਤਾ ਕਰ ਕੇ ।

ਚੈਤੱਨਿਆਵਾਦ ਤੋਂ ਪਰੇਰਿਤ ਨਾਟਕਾਂ ਵਾਂਗ ਸੰਸਕ੍ਰਿਤ ਦੀਆਂ ਕਾਵਿ ਰਚਨਾਵਾਂ ਵੀ ਕ੍ਰਿਸ਼ਨ ਲੀਲ੍ਹਾ ਉਤੇ ਆਧਾਰਿਤ ਰਹੀਆਂ । ਗੌਡੀਆ ਵੈਸ਼ਨਵ ਲੇਖਕਾਂ ਨੇ ਜੋ ਸੰਸਕ੍ਰਿਤ ਕਾਵਿ ਰਚਨਾ ਕੀਤੀ ਉਸ ਦਾ ਵਿਸ਼ੇਸ਼ ਵਿਸ਼ਾ ਵ੍ਰਿੰਦਾਵਨ ਦੀ ਕ੍ਰਿਸ਼ਨ-ਲੀਲ੍ਹਾ ਸੀ । ਇਸ ਦਾ ਕਾਰਣ ਇਹ ਸੀ ਕਿ ਕਵਿਤਾਵਾਂ ਚੰਪੂ ਆਦਿ ਨਾਟਕਾਂ ਵਾਂਗ ਹੀ ਵੈਸ਼ਨਵ ਭਗਤੀ ਲਹਿਰ ਦੇ ਇਕ ਵਿਸ਼ੇਸ਼ ਪਹਿਲੂ ਨੂੰ ਵਿਅੱਕਤ ਕਰਨ ਲਈ ਰਚੀਆਂ ਗਈਆਂ ਸਨ । ਇਨ੍ਹਾਂ ਵਿਚ ਧਾਰਮਕ ਭਾਵ ਮਾਨਵੀ ਤੱਤ ਨਾਲ ਰਸੇ ਹੋਏ ਹਨ । ਇਨ੍ਹਾਂ ਵਿਚ ਮਾਨਵ ਪਰਵਿਰਤੀ ਦੇ ਭਾਵੁਕ ਅਤੇ ਕਲਾਤਮਿਕ ਜਜ਼ਬੇ ਆਪੋ ਵਿਚ ਓਤਪੋਤ ਹਨ । ਮੱਧ-ਕਾਲੀਨ ਜੁਗ ਦੀ ਧਾਰਮਕ ਭਗਤੀ ਵਿਚ ਇਨ੍ਹਾਂ ਰਾਹੀਂ ਇਕ ਨਵੀਂ ਭਾਵੁਕ ਤ੍ਰਿਪਤੀ ਦਾ ਪਰਵੇਸ਼ ਹੋਇਆ ।

ਸਮੁੱਚੇ ਤੌਰ ਤੇ ਗੌਡੀਆ ਵੈਸ਼ਨਵਵਾਦ ਦੇ ਸੰਸਕ੍ਰਿਤ ਭਗਤੀ ਕਾਵਿ ਵਿਚ ਰੋਮਾਂਸਿਕ ਸੁੰਦਰਤਾ ਅਤੇ ਵੀਣਕ ਪ੍ਰਬਲਤਾ ਪ੍ਰਧਾਨ ਸੀ । ਕ੍ਰਿਸ਼ਨ ਤੇ ਰਾਧਾ ਦੀ ਵ੍ਰਿੰਦਾਵਨ-ਲੀਲ੍ਹਾ ਬਹੁਤ ਪਿਆਰਾ ਵਿਸ਼ਾ ਬਣ ਗਈ । ਰੂਪਾ, ਰਘੂਨਾਥ ਦਾਸ, ਕਵੀ ਕਰਨਪੁਰ, ਜੀਵਾ ਗੋਸੁਆਮੀ, ਕ੍ਰਿਸ਼ਨ ਦਾਸ ਕਵੀ ਰਾਜ ਅਤੇ ਹੋਰਨਾਂ ਦੀਆਂ ਰਚਨਾਵਾਂ ਇਸ ਸੰਬੰਧ ਵਿਚ ਪ੍ਰਮਾਣ ਵਜੋਂ ਪੇਸ਼ ਕੀਤੀਆਂ ਜਾ ਸਕਦੀਆਂ ਹਨ । ਰੂਪਾ ਦੇ ਨਾਟਕ, ਕਵੀ ਕਰਨਪੁਰ ਦਾ "ਆਨੰਦ ਵ੍ਰਿੰਦਾਵਨ ਚੰਪੂ" ਅਤੇ "ਕ੍ਰਿਸ਼ਨਿਕਾ-ਕਾਮੁਦੀ", ਜੀਵਾ ਗੋਸੁਆਮੀ ਦਾ "ਗੋਪਾਲ ਚੰਪੂ" ਅਤੇ "ਮਾਧਵ ਮਹੱਤਸਵ", ਕ੍ਰਿਸ਼ਨ ਦਾਸ ਕਵੀ ਰਾਜ ਦਾ "ਗੋਵਿੰਦ ਲੀਲ੍ਹਾ ਮ੍ਰਿਤ" ਅਤੇ ਪ੍ਰਬੋਧ ਨੰਦ ਸਰਸਵਤੀ ਦਾ "ਸੰਗੀਤ ਮਾਧਵ" ਆਪਣੇ ਆਪਣੇ ਢੰਗ ਨਾਲ ਸਭ ਕ੍ਰਿਸ਼ਨ ਰਾਧਾ ਦੀ ਵ੍ਰਿੰਦਾਵਨ-ਲੀਲ੍ਹਾ ਉਤੇ ਆਧਾਰਿਤ ਹਨ । ਗੌਡੀਆ ਵੈਸ਼ਨਵ ਲੇਖਕਾਂ ਨੇ ਕ੍ਰਿਸ਼ਨ ਦੀ ਵ੍ਰਿੰਦਾਵਨ-ਲੀਲ੍ਹਾ ਨੂੰ ਸਾਰ ਰੂਪ ਵਿਚ ਵਾਸਤਵਿਕ ਨ੍ਰਿਤ ਲੀਲ੍ਹਾ ਦੇ ਤੌਰ ਤੇ ਕਲਮਬੰਦ ਕੀਤਾ ਹੈ । ਉਨ੍ਹਾਂ ਲਈ ਕ੍ਰਿਸ਼ਨ ਦਾ ਬਾਲ ਅਤੇ ਕਿਸ਼ੋਰ ਅਵਸਥਾ ਦਾ ਸਰੂਪ ਹੀ ਪੂਜਣਯੋਗ ਹੈ ।

ਜੀਵਨੀ, ਕਾਵਿ ਅਤੇ ਨਾਟਕਾਂ ਦੇ ਨਾਲ ਨਾਲ ਮੱਧ-ਕਾਲੀਨ ਜੁਗ ਦੇ ਸੰਸਕ੍ਰਿਤ ਸਾਹਿੱਤ ਵਿਚ ਵੈਸ਼ਨਵ ਸਤੋਤਰ ਅਤੇ ਗੀਤਾ ਵੀ ਵਰਣਨ ਯੋਗ ਰਚਨਾਵਾਂ ਹੋਈਆਂ ਹਨ । ਚੈਤੱਨਿਆ ਦੇ ਸ਼ਿਸ਼ਾਂ (ਚੇਲਿਆਂ) ਵਲੋਂ ਲਿਖੇ ਗਏ

ਵੈਸ਼ਨਵ ਸਤੋਤਰ ਤੀਖਣ ਭਾਵੁਕਤਾ ਅਤੇ ਸ਼ਿੰਗਾਰ-ਮਈ ਰਹੱਸ ਨਾਲ ਭਰੇ ਪਏ ਹਨ, ਇਸ ਪੱਖ ਤੋਂ ਵੈਸ਼ਨਵ ਭਗਤੀ ਲਹਿਰ ਦੇ ਇਹ ਸਤੋਤਰ ਰੂੜ੍ਹੀਗਤ ਭਜਨਾਂ ਨਾਲੋਂ ਅਸਲੋਂ ਹੀ ਭਿੰਨ ਹਨ।

ਚੈਤੱਨਿਆ ਸੰਪ੍ਰਦਾ ਦੇ ਭਗਤਾਂ ਨੇ ਜੋ ਭਗਤੀ ਸਤੋਤਰ ਲਿਖੇ ਰਾਧਾ ਕ੍ਰਿਸ਼ਨ ਦੀ ਮਿਥਿਹਾਸਕ ਕਥਾ ਲੈ ਉਨ੍ਹਾਂ ਨੂੰ ਨਵਾਂ ਰੰਗ ਦਿਤਾ। ਆਕ੍ਰਸ਼ਣ ਅਤੇ ਕਲਾਤਮਿਕ ਗੌੜੀਆ ਸਤੋਤਰ ਇਕੋ ਹੀ ਤਰ੍ਹਾਂ ਦੇ ਕਵੀਆਂ ਵਲੋਂ ਆਮ ਤੌਰ ਤੇ ਰਚੇ ਵੱਡੇ ਵੱਡੇ ਕਾਵਿ ਗ੍ਰੰਥਾਂ ਦੇ ਟਾਕਰੇ ਬਹੁਤ ਛੋਟੇ ਹੁੰਦੇ ਹਨ। ਇਨ੍ਹਾਂ ਵਿਚੋਂ ਬਹੁਤ ਸਾਰੇ ਸਤੋਤਰ ਵੈਸ਼ਨਵ ਭਗਤਾਂ ਵਿਚ ਪ੍ਰਿਯ ਹੋ ਗਏ ਅਤੇ ਉਹ ਉਨ੍ਹਾਂ ਨੂੰ ਆਮ ਤੌਰ ਤੇ ਗਾਉਂਦੇ ਰਹਿੰਦੇ ਕਿਉਂਕਿ ਇੰਜ ਭਗਤਾਂ ਨੂੰ ਆਪਣੇ ਧਾਰਮਕ ਵਿਚਾਰ ਅਤੇ ਭਾਵ ਪ੍ਰਗਟ ਕਰਨ ਦਾ ਰਾਹ ਮਿਲ ਜਾਂਦਾ।

ਕਿਸੇ ਹੋਰ ਥਾਂ ਇਹ ਗੱਲ ਪਹਿਲਾਂ ਦੱਸੀ ਜਾ ਚੁੱਕੀ ਹੈ ਕਿ ਵ੍ਰਿੰਦਾਵਨ ਦੇ ਗੋਸੁਆਮੀ ਚੈਤੱਨਿਆ ਨੂੰ ਪਰਮ ਪੁਰਖ ਪਰਮਾਤਮਾ ਜਾਂ ਉਸ ਦਾ ਰੂਪ ਨਹੀਂ ਮੰਨਦੇ ਸਗੋਂ ਕ੍ਰਿਸ਼ਨ ਨੂੰ ਮੰਨਦੇ ਸਨ। ਉਹ ਚੈਤੱਨਿਆ ਨੂੰ ਕ੍ਰਿਸ਼ਨ ਨਹੀਂ ਸਗੋਂ ਕ੍ਰਿਸ਼ਨ ਦਾ ਅਵਤਾਰ ਸਵੀਕਾਰ ਕਰਦੇ ਸਨ। ਆਪਣੇ ਗ੍ਰੰਥਾਂ ਵਿਚ ਮੁੱਖ ਉਨ੍ਹਾਂ ਨੇ ਸ੍ਰੀ ਕ੍ਰਿਸ਼ਨ ਨੂੰ ਰਖਿਆ ਹੈ ਅਤੇ ਚੈਤੱਨਿਆ ਲੀਲ੍ਹਾ ਦਾ ਵਰਣਨ ਉਨ੍ਹਾਂ ਨੇ ਉਨ੍ਹਾਂ ਸ਼ਬਦਾਂ ਵਿਚ ਨਹੀਂ ਕੀਤਾ ਜਿਨ੍ਹਾਂ ਵਿਚ ਕ੍ਰਿਸ਼ਨ-ਲੀਲ੍ਹਾ ਦਾ। ਪਰ ਫਿਰ ਵੀ ਉਨ੍ਹਾਂ ਨੇ ਚੈਤੱਨਿਆ ਦੀ ਰੂਹਾਨੀ ਸ਼ਖਸੀਅਤ ਦੀ ਬਹੁਤ ਉਸਤਤ ਕੀਤੀ ਹੈ, ਪਰ ਚੈਤੱਨਿਆ ਪੂਜਾ ਜਿਵੇਂ ਨਵਦਵੀਪ ਅਤੇ ਉੜੀਸਾ ਵਿਚ ਹੁੰਦੀ ਸੀ ਉਹ ਵ੍ਰਿੰਦਾਵਨ ਗੋਸੁਆਮੀਆਂ ਵਿਚ ਨਹੀਂ ਮਿਲਦੀ।

ਰਘੂਨਾਥ ਦੇ ਗ੍ਰੰਥ "ਸਤੱਵਾਵਲੀ" ਵਿਚ ਵੀ ਚੈਤੱਨਿਆ ਦਾ ਵਰਣਨ ਮਿਲਦਾ ਹੈ। ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਵ੍ਰਿੰਦਾਵਨ ਗੋਸੁਆਮੀਆਂ ਵਿਚ ਰਘੂਨਾਥ ਦਾਸ ਚੈਤੱਨਿਆ ਦਾ ਬਹੁਤ ਨਿਕਟ ਵਰਤੀ ਹੋਇਆ ਹੈ, ਕਿਉਂਕਿ ਉਹ ਪੁਰੀ ਵਿਚ ਪੂਰੇ 16 ਸਾਲ ਉਨ੍ਹਾਂ ਦੇ ਕੋਲ ਰਿਹਾ। ਰਘੂਨਾਥ ਦਾਸ ਦੇ ਗ੍ਰੰਥ "ਸਤੱਵਾਵਲੀ" ਵਿਚ ਪਹਿਲੇ ਦੋ ਸਤੋਤਰ ਸਿੱਧੇ ਚੈਤੱਨਿਆ ਨਾਲ ਸੰਬੰਧਤ ਹਨ।

ਪਹਿਲੀ ਕਵਿਤਾ ਵਿਚ ਕਵੀ ਨੇ ਇਕ ਅਜਿਹੀ ਗੱਲ ਦੱਸੀ ਹੈ ਜਿਹੜੀ ਇਕ ਨਵੀਂ ਜਾਣਕਾਰੀ ਦੇਂਦੀ ਹੈ। ਰਘੂਨਾਥ ਦਸਦਾ ਹੈ ਕਿ ਕ੍ਰਿਸ਼ਨ ਇਕ

ਵਾਰ ਸ਼ੀਸ਼ੇ ਵਿਚ ਪੈ ਰਹੇ ਆਪਣੇ ਹੀ ਸੁੰਦਰ ਅਕਸ ਉਤੇ ਮੋਹਿਤ ਹੋ ਗਏ ਅਤੇ ਆਪਣੀ ਹੀ ਮਧੁਰਤਾ ਦਾ ਰੱਸ ਉਸੇ ਤਰ੍ਹਾਂ ਮਾਣਨ ਦੀ ਲੋਚਾ ਕਰਨ ਲੱਗੇ ਪਏ ਜਿਵੇਂ ਰਾਧਾ ਕਰਿਆ ਕਰਦੀ ਸੀ । ਇਹ ਲੋਚਾ ਪੂਰੀ ਕਰਨ ਲਈ ਕ੍ਰਿਸ਼ਨ ਨੇ ਗੌੜਾ ਵਿਚ ਇਕ ਅਜਿਹੇ ਸੁੰਦਰ ਸਰੂਪ ਵਿਚ ਜਨਮ ਲਿਆ ਜਿਹੜਾ ਉਨ੍ਹਾਂ ਦੀ ਆਪਣੀ ਰਾਧਾ ਨਾਲ ਆਪਣੇ ਅਨਿਖੜ ਸਰੀਰ ਦੇ ਰੂਪ ਵਿਚ ਸੀ ।

ਆਪਣੇ ਗ੍ਰੰਥ "ਗੌਰੰਗ-ਸਤਵ-ਕਲਪਤਰੂ" ਵਿਚ ਰਘੂਨਾਥ ਦਾਸ ਨੇ ਪੁਰੀ ਵਿਚ ਕਾਂਸ਼ੀਵਰ ਦੇ ਘਰ ਵਿਚ ਚੈਤੱਨਿਆ ਦੇ ਭਗਤੀ ਜੀਵਨ ਦਾ ਵਰਣਨ ਕੀਤਾ ਹੈ । ਇਥੇ ਚੈਤੱਨਿਆ ਨੂੰ ਇਕ ਮਹਾਨ ਭਗਤ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ ।

ਸੰਸਕ੍ਰਿਤ ਵਿਚ ਰਚੇ ਚੈਤੱਨਿਆ-ਵਾਦ ਦੇ ਕਾਵਿਕ ਅਤੇ ਭਾਵੁਕ ਸਤੋਤਰ ਸਾਹਿੱਤ ਵਿਚ ਪ੍ਰਬੋਧ ਨੰਦ ਸ੍ਰਸਵਤੀ ਦੇ ਕਾਵਿ ਗ੍ਰੰਥ "ਚੈਤੱਨਿਆ ਚੰਦ੍ਰਾਮ੍ਰਿਤ" ਦਾ ਵਰਣਨ ਵੀ ਕੀਤਾ ਜਾ ਸਕਦਾ ਹੈ । ਚੈਤੱਨਿਆ ਦੀ ਉਸਤਤ ਵਿਚ ਲਿਖਿਆ ਇਹ ਗ੍ਰੰਥ ਵੈਸ਼ਨਵ ਅਧਿਕਾਰੀਆਂ ਵਿਚ ਇਸ ਲਈ ਪਰਵਾਨ ਨਾ ਹੋਇਆ ਕਿਉਂਕਿ ਇਸ ਵਿਚ ਕੁਝ ਪ੍ਰਤੀਗਾਮੀ ਵਿਚਾਰ ਪ੍ਰਗਟ ਕੀਤੇ ਗਏ ਸਨ। ਫਿਰ ਵੀ ਭਾਵਾਂ ਨੂੰ ਟੁੰਬਣ ਦੀ ਤੀਖਣਤਾ ਇਸ ਦਾ ਗੁਣ ਵਿਸ਼ੇਸ਼ ਹੈ ।

ਇਸੇ ਲੜੀ ਦੀ ਇਕ ਹੋਰ ਰਚਨਾ "ਵ੍ਰਿੰਦਾਵਨ ਮਹਿਮਾਮ੍ਰਿਤ" ਵੀ ਵੈਸ਼ਨਵ ਭਗਤਾਂ ਵਿਚ ਕਾਫ਼ੀ ਪ੍ਰਸਿੱਧ ਹੋਈ । ਇਨ੍ਹਾਂ ਵਿਸਥਾਰ-ਪੂਰਵਕ ਸਕਤਕਾਂ ਵਿਚ ਪ੍ਰਬੋਧ ਨੰਦ ਨੇ ਕ੍ਰਿਸ਼ਨ ਦੀ ਰੰਗ ਭੂਮੀ ਵ੍ਰਿੰਦਾਵਨ ਨਾਲ ਉਨ੍ਹਾਂ ਦੀ ਰੋਮਾਂਸਕ ਸਾਂਝ ਅਤੇ ਕ੍ਰਿਸ਼ਨ-ਲੀਲ੍ਹਾ ਦੇ ਦ੍ਰਿਸ਼ ਵੀ ਬੜੀ ਰੀਝ ਅਤੇ ਵਿਸਥਾਰ ਨਾਲ ਵਿਅੱਕਤ ਕੀਤੇ ਹਨ ।

ਰੂਪਾ ਗੋਸੁਆਮੀ ਦੇ ਰਚੇ ਸਤੋਤਰ, ਗੀਤ ਅਤੇ ਬਿਰਧ ਉਸ ਦੇ ਭਤੀਜੇ ਜੀਵਾ ਗੋਸੁਆਮੀ ਵਲੋਂ ਇਕੋ ਸੰਚੀ "ਸਤੱਵਮਾਲਾ" ਵਿਚ ਇਕੱਤਰ ਕੀਤੇ ਗਏ ਹਨ । ਇਹ ਰਘੂਨਾਥ ਦਾਸ ਅਤੇ ਹੋਰ ਵੈਸ਼ਨਵ ਸੰਸਕ੍ਰਿਤ ਕਵੀਆਂ ਨਾਲੋਂ ਵੱਖਰੀ ਭਾਂਤ ਦੇ ਹਨ । ਰੂਪਾ ਦੀਆਂ ਇਨ੍ਹਾਂ ਬਹੁਤ ਸਾਰੀਆਂ ਕਿਰਤਾਂ ਵਿਚ ਵ੍ਰਿੰਦਾਵਨ ਵਿਚ ਕ੍ਰਿਸ਼ਨ ਅਤੇ ਰਾਧਾ ਦੇ ਵੱਖ ਵੱਖ ਕਲੋਲਾਂ ਦਾ ਵਰਣਨ ਹੈ । ਕੇਵਲ ਤਿੰਨ ਆਰੰਭਕ ਅਸ਼ਟਕ ਹੀ ਚੈਤੱਨਿਆ ਨਾਲ ਸਿੱਧੇ ਸੰਬੰਧਤ ਹਨ । ਰੂਪਾ ਦੀਆਂ ਇਹ ਰਚਨਾਵਾਂ ਆਪਣੇ ਅਲੰਕਾਰਕ ਗੁਣਾਂ, ਸੌਂਦਰਯ ਅਤੇ ਭਾਸ਼ਾ

ਦੀ ਅਮੀਰੀ ਦਾ ਸੁੰਦਰ ਪ੍ਰਮਾਣ ਹਨ। ਇਹ ਸਤੋਤਰ ਜਿਹੜੇ ਵਧੇਰੇ ਕਰ ਕੇ ਛੋਟੇ ਆਕਾਰ ਦੇ ਹਨ, ਆਪਣੀ ਗੀਤਆਤਮਕਤਾ ਅਤੇ ਮਧੁਰਤਾ ਸਦਕਾ ਉੱਤਮ ਕਲਾ ਕਿਰਤਾਂ ਹਨ।

ਆਮ ਤੌਰ ਤੇ ਬਿਰਧ ਕਾਵਿ ਨੂੰ ਬਾਦਸ਼ਾਹ ਦੀ ਉਸਤਤ ਵਿਚ ਲਿਖਿਆ ਕਾਵਿ ਮੰਨਿਆ ਜਾਂਦਾ ਹੈ। ਇਹ ਗੱਦ ਅਤੇ ਪੱਦ ਦੋਹਾਂ ਵਿਚ ਹੀ ਹੁੰਦੀ ਹੈ। ਪਰ ਬੰਗਾਲ ਵੈਸ਼ਨਵ ਬਿਰੁਧ-ਕਾਵਿ ਭਾਵੇਂ ਵਿਸ਼ੇਸ਼ ਭਾਂਤ ਦੀ ਗੱਦ ਤੇ ਪੱਦ ਸ਼ੈਲੀ ਵਿਚ ਲਿਖਿਆ ਗਿਆ ਹੈ, ਇਸ ਵਿਚ ਦੇਵੀ ਦੇਵਤਿਆਂ ਦੀ ਕੀਰਤੀ ਗਾਈ ਗਈ ਹੈ। ਇਕ ਕਾਵਿਕ ਮੌਲਿਕਤਾ ਮੁੱਖ ਰੂਪ ਵਿਚ ਰੂਪਾ ਵਲੋਂ ਲਿਆਂਦੀ ਗਈ ਜਿਸ ਨੇ ਇਸ ਕਾਵਿ ਨੂੰ ਬਹੁਤ ਵਿਸਤ੍ਰਿਤ ਬਣਾ ਦਿਤਾ।

ਕਵੀ ਤੇ ਵਿਦਵਾਨ ਰੂਪਾ ਗੋਸੁਆਮੀ ਨੇ ਇਕ ਵਿਸਤ੍ਰਿਤ ਗ੍ਰੰਥ "ਸਾਮਾਨ-ਬਿਰੁਦਾਵਲੀ-ਲਖ਼ਸ਼ਣ" ਰਚਿਆ। ਇਸ ਗ੍ਰੰਥ ਵਿਚ ਉਸ ਨੇ ਇਸ ਰੂਪ ਦੀਆਂ ਕੋਈ 50 ਵੰਨਗੀਆਂ ਪਰਮਾਣਾਂ ਸਮੇਤ ਪੇਸ਼ ਕੀਤੀਆਂ ਹਨ। ਪਿਛੋਂ ਵਲਾਦੇਵ ਵਿਦਿਆ ਭੂਸ਼ਨ ਨੇ "ਗੋਵਿੰਦ-ਬਿਰੁਧਾਵਲੀ" ਉਤੇ ਕੀਤੀ ਆਪਣੀ ਟਿੱਪਣੀ ਵਿਚ ਰੂਪਾ ਦੇ ਉਕਤ ਗ੍ਰੰਥ ਵਿਚੋਂ ਬਹੁਤ ਸਾਰੇ ਹਵਾਲੇ ਦਿਤੇ। ਇਸ ਦਾ ਅਨੁਕਰਣ ਕਰਦਿਆਂ ਜੀਵਾ ਗੋਸੁਆਮੀ ਨੇ "ਗੋਪਾਲ ਬਿਰੁਧਾਵਲੀ" ਦੀ ਰਚਨਾ ਕੀਤੀ। ਆਪਣੇ ਗ੍ਰੰਥ "ਗੋਪਾਲ ਚੰਪੂ" ਦੇ ਅਖ਼ੀਰਲੇ ਅਧਿਆਇ ਵਿਚ ਉਸ ਨੇ ਕੁਝ ਬਿਰੁਧ ਸਤੋਤਰ ਸ਼ਾਮਲ ਕੀਤੇ।

ਰੂਪਾ ਨੇ ਆਪਣੇ ਗ੍ਰੰਥ "ਗੋਵਿੰਦ-ਬਿਰੁਧਾਵਲੀ" ਵਿਚ ਇਸ ਰੂਪ ਦੀਆਂ ਲਗ ਭਗ 49 ਵੰਨਗੀਆਂ ਚਿਤ੍ਰ ਕੇ ਇਕ ਸਾਹਿੱਤਕ ਕਾਰਨਾਮਾ ਕਰ ਵਿਖਾਇਆ ਹੈ।

ਥੋੜ੍ਹੇ ਸ਼ਬਦਾਂ ਵਿਚ ਰੂਪਾ ਗੋਸੁਆਮੀ ਦੇ ਸਤੋਤਰ, ਬਿਰੁਧ ਅਤੇ ਗੀਤ ਆਪਣੇ ਬ੍ਰਿਤਾਂਤਕ ਭਾਗਾਂ ਵਿਚ ਨਾ ਕੇਵਲ ਚਿਤ੍ਰਮਈ ਰਚਨਾਵਾਂ ਹਨ ਸਗੋਂ ਮੂਲ ਵਿਚ ਇਨ੍ਹਾਂ ਦਾ ਆਧਾਰ ਪ੍ਰੇਮਾ ਭਗਤੀ ਹੈ। ਇਨ੍ਹਾਂ ਦੇ ਅਲੰਕਾਰਕ, ਸਰੋਦੀ ਅਤੇ ਵੀਣਕ ਗੁਣ ਵੀ ਵਰਣਨ ਯੋਗ ਹਨ। ਇਸ ਕਵੀ ਦੇ ਸਤੋਤਰ ਅਤੇ ਗੀਤ ਉਸ ਦੀ ਵਿਦਵਤਾ, ਭਗਤੀ ਅਤੇ ਸਾਹਿੱਤ ਪ੍ਰਤਿਭਾ ਦਾ ਪ੍ਰਗਟਾਅ ਹਨ ਜਦ ਕਿ ਰਘੂਨਾਥ ਦਾਸ ਦੇ ਸਤੋਤਰ ਘੱਟ ਕਲਾਤਮਿਕ ਹੁੰਦੇ ਹੋਏ ਵੀ ਲੇਖਕ ਦੀ ਸਰਲ ਅਤੇ ਸ਼ਰਧਾਵਾਨ ਸ਼ਖ਼ਸੀਅਤ ਦੇ ਆਤਮ-ਪ੍ਰਗਟਾਅ ਦੀ ਛੁਹ ਰਖਦੇ ਹਨ।

ਗੌੜੀਆ ਵੈਸ਼ਨਵ ਦੇ ਸੰਸਕ੍ਰਿਤ ਸਾਹਿੱਤ ਦਾ ਇਹ ਸੰਖੇਪ ਵਰਣਨ ਮੁਕਾਉਣ ਤੋਂ ਪਹਿਲਾਂ ਰੂਪਾ ਗੋਸੁਆਮੀ ਦੇ ਸੰਗ੍ਰਹਿ "ਪਦਾਵਲੀ" ਦਾ ਜ਼ਿਕਰ ਕਰਨਾ ਉਚਿਤ ਹੋਵੇਗਾ। ਇਹ ਪੁਰਾਣੇ ਅਤੇ ਨਵੇਂ ਵੈਸ਼ਨਵ ਭਜਨਾਂ ਦਾ ਇਕ ਸੰਗ੍ਰਹਿ ਬੰਗਾਲ ਵੈਸ਼ਨਵਾਂ ਦੇ ਭਗਤੀ ਮੱਤ ਨੂੰ ਚਿਤ੍ਰਿਤ ਕਰਨ ਲਈ ਤਿਆਰ ਕੀਤਾ ਗਿਆ ਸੀ। ਇਸ ਸੰਗ੍ਰਹਿ ਵਿਚ ਇਕਤਰਿਤ ਸੱਤ ਕਾਵਿ ਰਚਨਾਵਾਂ ਦਾ ਸੰਬੰਧ ਭਿੰਨ ਭਿੰਨ ਘਟਨਾਵਾਂ ਅਤੇ ਕ੍ਰਿਸ਼ਨ-ਭਗਤੀ ਦੇ ਵੱਖ ਵੱਖ ਪੱਖਾਂ ਅਨੁਸਾਰ ਕਲਮਬਧ ਕੀਤਾ ਗਿਆ ਹੈ। ਜਾਪਦਾ ਹੈ ਕਿ ਇਨ੍ਹਾਂ ਕਵਿਤਾਵਾਂ ਨੂੰ ਗੌੜੀਆ ਵੈਸ਼ਨਵ ਰੱਸ-ਸ਼ਾਸਤਰ ਦੀ ਅਲੰਕ੍ਰਿਤ ਵਰਗ ਵੰਡ ਅਨੁਸਾਰ ਤਰਤੀਬ ਦਿਤੀ ਗਈ ਹੈ। ਇਸ ਸੰਗ੍ਰਹਿ ਦਾ ਵੱਡਾ ਮੁੱਲ ਇਹ ਹੈ ਕਿ ਕ੍ਰਿਸ਼ਨ ਜੀ ਬਾਰੇ ਲਿਖੇ ਸਲੋਕ, ਦੋਹੇ ਅਤੇ ਭਜਨ ਆਦਿ ਇਕ ਥਾਂ ਇਕੱਠੇ ਹੋ ਗਏ। ਇਸ ਅਦੁੱਤੀ ਸੰਗ੍ਰਹਿ ਦਾ ਮੁੱਖ ਉਦੇਸ਼ ਕ੍ਰਿਸ਼ਨ ਭਗਤੀ ਨਾਲ ਸੰਬੰਧਤ ਭਾਵੁਕ ਸ਼ਰਧਾ ਦੇ ਭਿੰਨ ਭਿੰਨ ਪੱਖਾਂ ਨੂੰ ਵਿਦਮਾਨ ਕਰਨਾ ਸੀ।

ਕਾਵਿ, ਨਾਟਕ, ਸਤੋਤਰ, ਬਿਰੁਧ, ਚੰਪੂ, ਗੀਤ ਆਦਿ ਰੂਪਾਂ ਵਿਚ ਹੋਈਆਂ ਰਚਨਾਵਾਂ ਨੂੰ ਸਮੂਹਕ ਰੂਪ ਵਿਚ ਵੇਖਦਿਆਂ ਇਹ ਕਿਹਾ ਜਾ ਸਕਦਾ ਹੈ ਕਿ ਚੈਤੱਨਿਆਵਾਦ ਨੇ ਸੰਸਕ੍ਰਿਤ ਸਾਹਿੱਤ ਦੇ ਇਤਿਹਾਸ ਵਿਚ ਇਕ ਵਰਣਨ ਯੋਗ ਦੌਰ ਆਰੰਭ ਕੀਤਾ।

ਪਰ ਮੱਧ-ਕਾਲੀਨ ਜੁਗ ਦੇ ਬੰਗਾਲੀ ਸਾਹਿੱਤ ਉਤੇ ਚੈਤੱਨਿਆ ਦਾ ਪ੍ਰਭਾਵ ਹੋਰ ਵੀ ਮਹੱਤਵਪੂਰਨ ਹੈ।

ਚੈਤੱਨਿਆ ਦੇ ਸਾਥੀਆਂ ਅਤੇ ਸ਼ਿਸ਼ਾਂ ਨੇ ਬੰਗਾਲੀ ਭਾਸ਼ਾ ਵਿਚ ਜੋ ਸਾਹਿੱਤ ਉਤਪੰਨ ਕੀਤਾ ਉਹ ਏਨਾ ਜ਼ਿਆਦਾ ਹੈ ਕਿ ਉਸ ਨੂੰ ਇਕੋ ਕਾਂਡ ਵਿਚ ਬਿਆਨ ਕਰਨਾ ਸੰਭਵ ਨਹੀਂ।

ਇਹ ਚੈਤੱਨਿਆ ਦਾ ਹੀ ਸਦਕਾ ਸੀ ਕਿ ਮੱਧ-ਕਾਲੀਨ ਬੰਗਾਲੀ ਸਾਹਿੱਤ ਵਿਚ ਸਰੋਦੀ ਕਾਵਿ ਅਤੇ ਜੀਵਨੀ ਸਾਹਿੱਤ ਦੀ ਪਹਿਲੀ ਵੇਰ ਰਚਨਾ ਕੀਤੀ ਗਈ। ਇਸ ਜੁਗ ਵਿਚ ਇਨ੍ਹਾਂ ਦੋਹਾਂ ਸਾਹਿੱਤ ਰੂਪਾਂ ਨੇ ਬੰਗਾਲ ਦੇ ਭਾਖਾ ਸਾਹਿੱਤ ਦੇ ਭੰਡਾਰੇ ਨੂੰ ਚੰਗੀ ਤਰ੍ਹਾਂ ਭਰਪੂਰ ਕੀਤਾ। ਉੱਤਮ ਬੰਗਾਲੀ ਜੀਵਨੀ ਸਾਹਿੱਤ ਇਸੇ ਦੌਰ ਦੀ ਦੇਣ ਹੈ। ਚੈਤੱਨਿਆਵਾਦ ਤੋਂ ਪਰੇਰਨਾ ਲੈ ਕੇ ਵੈਸ਼ਨਵ ਕਵੀਆਂ ਨੇ ਜੋ ਆਨੰਦਮਈ, ਮਧੁਰ ਅਤੇ ਰਸੀਲੇ ਗੀਤ ਗਾਏ ਉਹ

ਮੱਧ-ਕਾਲੀਨ ਬੰਗਾਲੀ ਸਾਹਿੱਤ ਵਿਚ ਨਾ ਕੇਵਲ ਨਵੇਂ ਸਗੋਂ ਸੁੰਦਰ ਨਗ ਗਿਣੇ ਜਾਂਦੇ ਹਨ ।

ਚੈਤੱਨਿਆਵਾਦ ਦੇ ਪ੍ਰਭਾਵ ਹੇਠ ਪ੍ਰਾਦੇਸ਼ਕ ਸਾਹਿੱਤ ਵਿਚ ਉਤਪੰਨ ਦੋ ਨਵੀਆਂ ਸਾਹਿੱਤਕ ਧਾਰਾਵਾਂ – ਸਰੋਦੀ ਕਾਵਿ ਅਤੇ ਜੀਵਨੀ ਸਾਹਿੱਤ – ਵਿਚੋਂ ਪਹਿਲਾਂ ਸਰੋਦੀ ਕਾਵਿ ਜਾਂ ਗੀਤਾਂ ਤੇ ਭਜਨਾਂ ਦੀ ਰਚਨਾ ਸ਼ੁਰੂ ਹੋਈ ।

ਚੈਤੱਨਿਆ ਦੀ ਸੰਸਕ੍ਰਿਤ ਜਾਂ ਬੰਗਾਲੀ ਵਿਚ ਲਿਖੀ ਜਾਣ ਵਾਲੀ ਕਿਸੇ ਵੀ ਜੀਵਨੀ ਤੋਂ ਪਹਿਲਾਂ – ਕੁਝ ਕਵਿਤਾਵਾਂ ਬੰਗਾਲੀ ਵਿਚ ਉਨ੍ਹਾਂ ਬਾਰੇ ਰਚੀਆਂ ਜਾ ਚੁਕੀਆਂ ਸਨ । ਇਹ ਚੈਤੱਨਿਆ ਦੀ ਨਵਦਵੀਪ ਲੀਲ੍ਹਾ ਵੇਲੇ ਲਿਖੀਆਂ ਗਈਆਂ । ਗਯਾ ਤੋਂ ਚੈਤੱਨਿਆ ਅਸਲੋਂ ਹੀ ਬਦਲੇ ਹੋਏ ਪੁਰਸ਼ ਅਤੇ ਰੂਹਾਨੀ ਤੌਰ ਤੇ ਇਕ ਨਵਾਂ ਜੀਵਨ ਲੈ ਕੇ ਨਵਦਵੀਪ ਮੁੜੇ ਸਨ । ਕੋਈ ਚਾਰ ਮਹੀਨਿਆਂ ਤਕ ਉਹ ਕਿਵੇਂ ਨਾ ਕਿਵੇਂ ਵਿਦਿਆਲੇ ਵਿਚ ਅਧਿਆਪਨ ਦੀਆਂ ਆਪਣੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਰਹੇ, ਪਰ ਨਵਦਵੀਪ ਵਿਚ ਉਨ੍ਹਾਂ ਦੇ ਨਿਵਾਸ ਦੇ ਅਖ਼ੀਰਲੇ ਭਾਗ ਵਿਚ ਕੋਈ ਅੱਠ ਕੁ ਮਹੀਨਿਆਂ ਪਿਛੋਂ ਹੀ ਉਨ੍ਹਾਂ ਦੀ ਰੂਹਾਨੀ ਸ਼ਖ਼ਸੀਅਤ ਪ੍ਰਗਟ ਹੋ ਗਈ ।

ਉਨ੍ਹਾਂ ਦੀ ਵਿਸਮਾਦ ਅਵਸਥਾ, ਦੈਵੀ ਬਚਨਾਂ, ਅਨੰਦਮਈ ਕੀਰਤਨ ਅਤੇ ਦੀਵਾਨਿਆਂ ਵਾਲੇ ਨਿਰਤ ਦੇ ਖਿੱਚੇ, ਨਵਦਵੀਪ ਅਤੇ ਆਲੇ ਦੁਆਲੇ ਦੇ ਪਿੰਡਾਂ ਕਟਵਾ, ਸ੍ਰੀ ਖੰਡ, ਕੁਲੀਨ ਗ੍ਰਾਮ, ਕੰਚਨ ਪਾਲੀ ਆਦਿ ਦੇ ਸ਼ਰਧਾਲੂ ਉਨ੍ਹਾਂ ਦੇ ਗਿਰਦ ਪਰਵਾਨਿਆਂ ਵਾਂਗ ਇਕੱਠੇ ਹੋ ਗਏ । ਉਨ੍ਹਾਂ ਦੇ ਨੇੜੇ ਆ ਕੇ ਅਤੇ ਅੱਖੀਂ ਵੇਖ ਕੇ ਉਨ੍ਹਾਂ ਨੂੰ ਵਿਸ਼ਵਾਸ ਹੋ ਗਿਆ ਕਿ ਕ੍ਰਿਸ਼ਨ ਨੇ ਭਗਵਾਨ ਗੌਰੰਗ (ਚੈਤੱਨਿਆ) ਦੇ ਰੂਪ ਵਿਚ ਅਵਤਾਰ ਧਾਰ ਲਿਆ ਹੈ । ਚੈਤੱਨਿਆ ਦੇ ਜੀਵਨ ਦੇ ਉਸ ਵੇਲੇ ਦੀਆਂ ਘਟਨਾਵਾਂ ਨੇ ਸ਼ਰਧਾਲੂਆਂ ਉਤੇ ਏਨਾ ਪ੍ਰਭਾਵ ਪਾਇਆ ਕਿ ਉਨ੍ਹਾਂ ਚੈਤੱਨਿਆ ਉਤੇ ਕਈ ਕਵਿਤਾਵਾਂ ਜੋੜ ਦਿੱਤੀਆਂ । ਚੈਤੱਨਿਆ ਦੀ ਸ੍ਰੇਸ਼ਟ ਰੂਹਾਨੀ ਸ਼ਖ਼ਸੀਅਤ ਅਤੇ ਸੁੰਦਰ ਰੂਪ ਇਨ੍ਹਾਂ ਕਵੀਆਂ ਦਾ ਸਜੀਵ ਵਿਸ਼ੈ ਬਣ ਗਿਆ ।

ਸ੍ਰੀਖੰਡ ਦਾ ਨਰਹਰੀ ਸਰਕਾਰ ਸਭ ਤੋਂ ਪਹਿਲਾ ਕਵੀ ਸੀ ਜਿਸ ਨੇ ਚੈਤੱਨਿਆ ਬਾਰੇ ਬੰਗਾਲੀ ਵਿਚ ਪਦੇ ਕਹੇ । ਇਹ ਪੱਦ ਚੈਤੱਨਿਆ ਦੀਆਂ ਜੀਵਨੀਆਂ ਲਿਖੇ ਜਾਣ ਤੋਂ ਪਹਿਲਾਂ ਰਚੇ ਗਏ ਸਨ । ਇਸਦਾ ਪਰਮਾਣ ਨਰਹਰੀ

ਦੇ ਇਕ ਪੱਦ ਤੋਂ ਮਿਲ ਜਾਂਦਾ ਹੈ। ਉਸ ਪੱਦ ਵਿਚ ਨਰਹਰੀ ਕੁਝ ਇਸ ਤਰ੍ਹਾਂ ਲਿਖਦੇ ਹਨ, "ਗੌਰ ਦੀ ਲੀਲ੍ਹਾ ਵੇਖ ਕੇ ਮੇਰੀ ਤੀਬਰ ਇੱਛਾ ਹੋਈ ਕਿ ਇਸ ਨੂੰ ਸ਼ਬਦਾਂ ਵਿਚ ਬੰਦ ਕਰ ਲਵਾਂ। ਮੈਂ ਇਕ ਬਹੁਤ ਨਿਮਾਣਾ ਜਿਹਾ ਬੰਦਾ ਹਾਂ ਜਿਸ ਨੂੰ ਲਿਖਣ ਦਾ ਕੋਈ ਚੱਜ ਨਹੀਂ। ਮੈਂ ਉਨ੍ਹਾਂ ਦੀ ਲੀਲ੍ਹਾ ਕਿਵੇਂ ਲਿਖ ਸਕਦਾ ਹਾਂ ? ਜਿਹੜਾ ਉਨ੍ਹਾਂ ਦੀ ਲੀਲ੍ਹਾ ਲਿਖ ਸਕੇ ਉਹ ਹਾਲੀ ਸੰਸਾਰ ਵਿਚ ਪੈਦਾ ਨਹੀਂ ਹੋਇਆ। ਜੇ ਇਹ ਸਾਰਾ ਕੁਝ ਭਾਸ਼ਾ ਵਿਚ ਲਿਖਿਆ ਜਾਵੇ ਤਾਂ ਸਭ ਲੋਕ ਇਸ ਨੂੰ ਸਮਝ ਲੈਣਗੇ। ਗੌਰ ਗਦਾਧਰ ਦੀ ਲੀਲ੍ਹਾ ਪੱਥਰਾਂ ਨੂੰ ਮੋਮ ਕਰ ਦੇਂਦੀ ਹੈ। ਇਹ ਸਾਰਾ ਕੁਝ ਕੌਣ ਵਰਣਨ ਕਰ ਸਕੇਗਾ ? ਮੈਂ ਕੁਝ ਘੱਟ ਲਿਖ ਰਿਹਾ ਹਾਂ ਜਿਸ ਨੂੰ ਵੇਖ ਕੇ ਸ਼ਾਇਦ ਕੋਈ ਹੋਰ ਪ੍ਰਭੂ ਦੀ ਲੀਲ੍ਹਾ ਦਾ ਵਧੇਰੇ ਚੰਗਾ ਵਰਣਨ ਕਰ ਸਕੇ।"

ਉਕਤ ਪੱਦ ਵਿਚ ਨਰਹਰੀ ਨੇ ਚੈਤੱਨਿਆ ਬਾਰੇ ਭਾਸ਼ਾ ਵਿਚ ਲਿਖਣ ਦਾ ਜ਼ਿਕਰ ਕੀਤਾ ਹੈ, ਜਿਸ ਦਾ ਭਾਵ ਹੈ ਪਰਾਦੇਸ਼ਕ ਭਾਸ਼ਾ ਜਾਂ ਬੰਗਾਲੀ। ਦੇਵਨੇਤ ਕਿ ਚੈਤੱਨਿਆ ਦੇ ਨਵਦਵੀਪ ਭਗਤ ਉਸ ਵੇਲੇ ਤਕ ਇਹ ਨਿਰਣਾ ਕਰ ਚੁਕੇ ਸਨ ਕਿ ਮੁਰਾਰੀ ਗੁਪਤ ਪ੍ਰਭੂ ਚੈਤੱਨਿਆ ਦੀ ਲੀਲ੍ਹਾ ਸੰਸਕ੍ਰਿਤ ਵਿਚ ਲਿਖੇਗਾ। ਪਰ ਜਿਵੇਂ ਕਿ ਨਰਹਰੀ ਦਾ ਵਿਚਾਰ ਸੀ ਕਿ ਚੈਤੱਨਿਆ ਦਾ ਕੋਈ ਵੀ ਸਮਕਾਲੀ ਉਨ੍ਹਾਂ ਦੇ ਰੂਹਾਨੀ ਜੀਵਨ ਬਾਰੇ ਠੀਕ ਤਰ੍ਹਾਂ ਲਿਖਣ ਦੀ ਸਮਰੱਥਾ ਨਹੀਂ ਰਖਦਾ, ਉਸ ਆਖਿਆ, "ਅਜਿਹਾ ਗ੍ਰੰਥ ਲਿਖਣ ਵਾਲੇ ਨੇ ਹਾਲੀ ਜਨਮ ਨਹੀਂ ਲਿਆ" ਅਤੇ ਇਹ ਵੀ ਕਿਹਾ ਕਿ, "ਜੇ ਇਹ ਭਾਸ਼ਾ (ਭਾਵ ਮਾਤ ਭਾਸ਼ਾ ਬੰਗਾਲੀ) ਵਿਚ ਲਿਖਿਆ ਜਾਵੇ ਤਾਂ ਸਾਰੇ ਲੋਕ ਇਸ ਨੂੰ ਸਮਝ ਲੈਣਗੇ।"

ਚੈਤੱਨਿਆ ਦੇ ਹੋਰ ਸਮਕਾਲੀਆਂ ਵਿਚੋਂ ਵਾਂਗ ਸ਼ਿਵਦਾਨ ਅਤੇ ਮੁਰਾਰੀ ਗੁਪਤ (ਨਵਦਵੀਪ ਵਾਲਾ), ਸ਼ਿਵਨੰਦ ਸੇਨ ਅਤੇ ਉਸ ਦਾ ਪੁੱਤਰ ਪ੍ਰਮਾਨੰਦ ਅਤੇ ਕਵੀ ਕਰਨਪੁਰ (ਕੰਚਨ ਪਲੀ ਵਾਲਾ) ਤਿੰਨ ਭਰਾ ਵਾਸਦੇਵ ਘੋਸ਼, ਗੋਵਿੰਦ ਘੋਸ਼ ਅਤੇ ਮਾਧਵ ਘੋਸ਼ (ਕਟਵਾ ਦੇ ਨੇੜੇ ਕੂਲਾਈ ਪਿੰਡ ਵਾਲੇ) ਅਤੇ ਰਾਮਾਨੰਦ ਵਾਸੂ (ਕੂਲੀਨ ਵਾਲੇ) ਨੇ ਆਪਣੀ ਆਪਣੀ ਕਾਵਿਕ ਪ੍ਰਤਿਭਾ ਵਿਖਾਈ ਅਤੇ ਉਨ੍ਹਾਂ ਨੇ ਆਪਣੀਆਂ ਅੱਖਾਂ ਨਾਲ ਵੇਖੀਆਂ ਚੈਤੱਨਿਆ ਦੀਆਂ ਜੀਵਨ ਘਟਨਾਵਾਂ ਬਾਰੇ ਪਦੇ ਲਿਖ ਕੇ ਪ੍ਰਸਿੱਧੀ ਪ੍ਰਾਪਤ ਕੀਤੀ।

ਇਹ ਨੌਂ ਮੁੱਖ ਗੀਤਕਾਰ (ਪਦ ਕਰਤਾ) ਭਗਵਾਨ ਗੌਰੰਗ ਬਾਰੇ ਭਜਨ ਲਿਖਣ ਵਾਲੇ ਕਵੀਆਂ ਵਿਚ ਪ੍ਰਥਮ ਮੰਨੇ ਜਾਂਦੇ ਹਨ। ਵਿਦਵਾਨਾਂ ਦਾ ਵਿਚਾਰ ਹੈ ਕਿ ਇਨ੍ਹਾਂ ਵਲੋਂ ਵਰਣਿਤ ਘਟਨਾਵਾਂ ਇਨ੍ਹਾਂ ਦੀਆਂ ਅੱਖੀਂ ਵੇਖੀਆਂ ਦਰੁਸਤ ਘਟਨਾਵਾਂ ਪਰਵਾਨ ਕੀਤੀਆਂ ਜਾ ਸਕਦੀਆਂ ਹਨ।

ਇਨ੍ਹਾਂ ਨੌਂ ਮੁੱਖ ਗੀਤਕਾਰਾਂ ਤੋਂ ਬਿਨਾਂ ਇਨ੍ਹਾਂ ਦੇ ਬਹੁਤ ਸਾਰੇ ਸਮਕਾਲੀਆਂ ਨੇ ਵੀ ਚੈਤੱਨਿਆ ਦੇ ਰੂਹਾਨੀ ਜੀਵਨ ਬਾਰੇ ਪਦੇ ਲਿਖੇ ਹਨ। ਇਨ੍ਹਾਂ ਦੇ ਪਦੇ ਪਿਛੋਂ ਚੈਤੱਨਿਆ ਬਾਰੇ ਲਿਖੇ ਪਦਿਆਂ ਦੇ ਦੋ ਪਰਮਾਣੀਕ ਅਤੇ ਵੱਡ-ਆਕਾਰੀ ਸੰਗ੍ਰਹਿਆਂ ਵਿਚ ਇਕੱਤਰ ਕੀਤੇ ਗਏ ਅਤੇ ਉਨ੍ਹਾਂ ਦਾ ਨਾਂ ਰਖਿਆ ਗਿਆ "ਪਦਕਲਪਤਰੂ" ਅਤੇ "ਗੌਰ-ਪਦ-ਤਰੰਗਨੀ"। ਚੈਤੱਨਿਆ ਦੇ ਸਮਕਾਲੀ ਪੱਦ ਕਰਤਿਆਂ ਦੇ ਨਾਂ ਹਨ :—ਅਨੰਤ ਅਚਾਰੀਆ, ਅਨੰਤ ਦਾਸ, ਉਧਵ ਦਾਸ, ਕਾਲੂ ਠਾਕਰ, ਗੋਪਾਲ ਭੱਟ, ਗੋਵਿੰਦ ਅਚਾਰੀਆ, ਗੌੜੀ ਦਾਸ, ਚੰਦਰ ਸ਼ੀਖ਼ਰ, ਧਨਨ ਜੈ ਪੰਡਿਤ, ਨੈਣ ਮਿਸ਼ਰ, ਪ੍ਰਮਾਨੰਦ ਗੁਪਤ, ਪ੍ਰਮੇਸ਼ਵਰ ਦਾਸ, ਪ੍ਰਸ਼ੋਤਮ ਦਾਸ, ਵਲਰਾਮ ਦਾਸ, ਵ੍ਰਿੰਦਾਵਨ ਦਾਸ, ਜਾਦੂ ਨਾਥ ਚੱਕ੍ਰਵਰਤੀ, ਰਘੂਨਾਥ ਦਾਸ਼, ਰਾਮਾਨੰਦ ਰਾਇ, ਜਾਦੂ, ਸੁੰਦਰ ਘੋਸ਼, ਸਲੋਚਨ ਅਤੇ ਹਰੀਦਾਸ ਦਵਿਜ।

ਨਰਹਰੀ ਸਰਕਾਰ ਅਤੇ ਹੋਰ ਸਮਕਾਲੀਆਂ ਦੇ ਲਿਖੇ ਪੱਦ ਨਾ ਕੇਵਲ ਸੁੰਦਰ ਸਰੋਦੀ ਗੁਣਾਂ ਦੇ ਧਾਰਨੀ ਹਨ ਸਗੋਂ ਉਹ ਇਤਿਹਾਸਿਕ ਮਹੱਤਵ ਵੀ ਰਖਦੇ ਹਨ। ਚੈਤੱਨਿਆ ਬਾਰੇ ਪਦੇ ਪਹਿਲਾਂ ਨਰਹਰੀ ਸਰਕਾਰ ਨੇ ਲਿਖੇ, ਇਹ ਗੱਲ ਉਸ ਦਾ ਇਕ ਹੋਰ ਸਮਕਾਲੀ ਕਵੀ ਵਾਸਦੇਵ ਘੋਸ਼ ਵੀ ਮੰਨਦਾ ਹੈ। ਨਰਹਰੀ ਚੈਤੱਨਿਆ ਤੋਂ ਉਮਰ ਵਿਚ ਕੁਝ ਵੱਡਾ ਸੀ ਅਤੇ ਆਪਣੇ ਸੰਗੀਤ ਅਤੇ ਸੇਵਾ ਸਦਕਾ ਨਵਦਵੀਪ ਵਿਚ ਚੈਤੱਨਿਆ ਦਾ ਬਹੁਤ ਪ੍ਰਿਯ ਸਾਥੀ ਸੀ।

ਸੁਭਾਵਕ ਹੀ ਇਥੇ ਇਹ ਗ਼ੱਲ ਦੱਸਣੀ ਉੱਚਿਤ ਹੋਵੇਗੀ ਕਿ ਨਰਹਰੀ ਗੌਰ-ਨਾਗਰੀ ਸੰਪ੍ਰਦਾ ਦਾ ਬਾਨੀ ਸੀ।

ਨਰਹਰੀ ਸਰਕਾਰ ਵਾਂਗ ਸ਼ਿਵਨੰਦ ਸੇਨ ਅਤੇ ਵਾਸੂਦੇਵ ਘੋਸ਼ ਆਦਿ ਹੋਰ ਸਮਕਾਲੀ ਪੱਦ ਕਰਤਿਆਂ ਨੇ ਵੀ ਭਗਵਾਨ ਚੈਤੱਨਿਆ ਦੀ ਉਸਤਤ ਵਿਚ ਮਧੁਰ ਪਦੇ ਲਿਖੇ। ਉਨ੍ਹਾਂ ਅਨੁਸਾਰ ਚੈਤੱਨਿਆ ਕ੍ਰਿਸ਼ਨ ਦੇ ਅਵਤਾਰ ਸਨ।

ਚੈਤੱਨਿਆ ਦੇ ਗਯਾ ਤੋਂ ਨਵਦਵੀਪ ਆ ਕੇ ਰਹਿਣ ਵੇਲੇ ਵਾਸੂਦੇਵ ਘੋਸ਼ ਵੀ ਉਨ੍ਹਾਂ ਦਾ ਇਕ ਨਿਕਟ ਵਰਤੀ ਹੁੰਦਾ ਸੀ। ਤਿੰਨ ਭਰਾ ਵਾਸੂ ਗੋਵਿੰਦ ਅਤੇ ਮਾਧਵ ਘੋਸ਼, ਉਦੋਂ ਤਕ ਨਵਦਵੀਪ ਆ ਚੁਕੇ ਸਨ ਅਤੇ ਉਨ੍ਹਾਂ ਨੇ ਚੈਤੱਨਿਆ ਦੇ ਰੂਹਾਨੀ ਜੀਵਨ ਬਾਰੇ ਪਦੇ ਰਚਣੇ ਸ਼ੁਰੂ ਕਰ ਦਿਤੇ ਸਨ। ਇਨ੍ਹਾਂ ਤਿੰਨਾਂ ਵਿਚ ਵਾਸੂ ਉੱਤਮ ਕਵੀ ਸੀ ਅਤੇ ਉਸ ਨੇ ਬਾਕੀ ਦੋਹਾਂ ਨਾਲੋਂ ਵੱਧ ਰਚਨਾ ਕੀਤੀ। ਪਿਛੋਂ ਤਿੰਨੇ ਭਰਾ ਚੈਤੱਨਿਆ ਦੇ ਦਰਸ਼ਨਾਂ ਲਈ ਪੁਰੀ ਚਲੇ ਗਏ।

"ਸ੍ਰੀ ਚੈਤੱਨਿਆ ਚਰਿਤਾਮ੍ਰਿਤ" (ਕਾਵਿ) "ਸ੍ਰੀ ਚੈਤੱਨਿਆ" (ਨਾਟਕ), "ਆਨੰਦ ਵ੍ਰਿੰਦਾਵਨ ਚੰਪੂ" ਆਦਿ ਪ੍ਰਸਿੱਧ ਸੰਸਕ੍ਰਿਤ ਰਚਨਾਵਾਂ ਦਾ ਕਰਤਾ ਪ੍ਰਮਾਨੰਦ ਸੇਨ ਕਵੀ ਕਰਨਪੁਰ ਚੈਤੱਨਿਆ ਬਾਰੇ ਬੰਗਾਲੀ ਗੀਤਾਂ ਤੇ ਭਜਨਾਂ ਦਾ ਰਚਣਹਾਰ ਵੀ ਸੀ। ਇਸ ਵਲੋਂ ਲਿਖੇ ਪਦੇ "ਗੌਰ-ਪਦ-ਤਰੰਗਨੀ" ਨਾਂ ਦੇ ਸੰਗ੍ਰਹਿ ਵਿਚ ਸੰਕਲਿਤ ਹਨ।

ਇਨ੍ਹਾਂ ਸਲੋਕਾਂ ਦੇ ਪਦਿਆਂ ਦੇ ਅਧਿਐਨ ਤੋਂ ਇਸ ਗੱਲ ਦਾ ਅਨੁਮਾਨ ਸਹਿਜੇ ਹੀ ਲਗ ਸਕਦਾ ਹੈ ਕਿ ਇਨ੍ਹਾਂ ਦੇ ਰਚਨਹਾਰਿਆਂ ਦੇ ਦਿਲਾਂ ਵਿਚ ਚੈਤੱਨਿਆ ਦਾ ਕਿੰਨਾ ਵੱਡਾ ਸਤਿਕਾਰ ਅਤੇ ਸ਼ਰਧਾ ਭਰੀ ਹੋਈ ਸੀ।

ਪਿਛੋਂ ਬਹੁਤ ਸਾਰੇ ਹੋਰ ਪੱਦ ਕਰਤਾ ਵੀ ਮੱਧ-ਕਾਲੀਨ ਬੰਗਾਲੀ ਸਾਹਿੱਤ ਦੇ ਖੇਤਰ ਵਿਚ ਪ੍ਰਗਟ ਹੋਏ। ਇਨ੍ਹਾਂ ਵਿਚੋਂ ਗੋਵਿੰਦ ਦਾਸ ਅਤੇ ਜਗਨ ਦਾਸ ਵਰਗੇ ਕਈ ਬਹੁਤੇ ਉਘੇ ਅਤੇ ਪ੍ਰਤਿਭਾਵਾਨ ਕਵੀ ਸਨ। ਉਸ ਵੇਲੇ ਦਾ ਬੰਗਾਲੀ ਸਾਹਿੱਤ ਵੈਸ਼ਨਵ ਪੱਦ ਕਰਤਿਆਂ ਦੀਆਂ ਰਚਨਾਵਾਂ ਨਾਲ ਏਨਾ ਭਰਪੂਰ ਹੋਇਆ ਕਿ ਇਸ ਨੂੰ ਉਸ ਦੇ ਇਤਿਹਾਸ ਦਾ ਇਕ ਸੁਨਹਿਰੀ ਦੌਰ ਕਿਹਾ ਜਾਂਦਾ ਹੈ। ਆਪਣੇ ਉੱਤਮ ਸਰੋਦੀ ਗੁਣਾਂ ਕਰ ਕੇ ਵੈਸ਼ਨਵ ਪਦ (ਭਜਨ) ਮੱਧ-ਕਾਲੀਨ ਜੁਗ ਦੇ ਬੰਗਾਲੀ ਕਾਵਿ ਸਾਹਿੱਤ ਦੀ ਅੰਗੂਠੀ ਦੇ ਨਗ ਕਹੇ ਜਾਂਦੇ ਹਨ।

ਮੁਰਾਰੀ ਗੁਪਤ ਅਤੇ ਪ੍ਰਮਾਨੰਦ ਕਵੀ ਕਰਨਪੁਰ ਵਲੋਂ ਲਿਖੀਆਂ ਚੈਤੱਨਿਆ ਪ੍ਰਭੂ ਦੀਆਂ ਸੰਸਕ੍ਰਿਤੀ ਜੀਵਨੀਆਂ ਦੀ ਪਰੇਰਨਾ ਨਾਲ ਪਿਛੋਂ ਚੈਤੱਨਿਆ ਦੀਆਂ ਜੀਵਨੀਆਂ ਬੰਗਾਲੀ ਵਿਚ ਵੀ ਲਿਖੀਆਂ ਜਾਣ ਲੱਗ ਪਈਆਂ।

ਬੰਗਾਲੀ ਵਿਚ ਚੈਤੱਨਿਆ ਦੀਆਂ ਜੀਵਨੀਆਂ ਏਨੇ ਲੇਖਕਾਂ ਨੇ ਏਨੇ ਏਨੇ ਆਕਾਰ ਵਿਚ ਲਿਖੀਆਂ ਕਿ ਸਮਾਂ ਪਾ ਕੇ ਸੰਸਕ੍ਰਿਤ ਵਿਚ ਲਿਖੀਆਂ ਜੀਵਨੀਆ

ਅਲੋਪ ਹੀ ਹੋ ਗਈਆਂ । ਮੱਧ-ਕਾਲੀਨ ਭਾਸ਼ਾ ਸਾਹਿੱਤ ਵਿਚ ਚੈਤੱਨਿਆ ਦੀਆਂ ਜੀਵਨੀਆਂ ਨੂੰ ਵੀ ਉਨ੍ਹਾਂ ਦੀ ਸਾਹਿੱਤਕ ਉਤਮਤਾ ਸਦਕਾ ਮੀਲ ਪੱਥਰ ਮੰਨਿਆ ਜਾਂਦਾ ਹੈ ।

ਸਰਵੋਤਮ ਜੀਵਨੀ ਅਤੇ ਨਾਲ ਹੀ ਬੰਗਾਲੀ ਸਾਹਿੱਤ ਦੀ ਇਕ ਮਹਾਨ ਰਚਨਾ ਕ੍ਰਿਸ਼ਨ ਦਾਸ ਕਵੀ ਰਾਜ ਲਿਖਤ "ਚੈਤੱਨਿਆ ਚਰਿਤਾਮ੍ਰਿਤ" ਹੈ । ਕ੍ਰਿਸ਼ਨ ਦਾਸ ਦੀ ਇਸ ਉਤਕ੍ਰਿਸ਼ਟ ਰਚਨਾ ਦਾ ਵਰਣਨ ਕਰਨ ਤੋਂ ਪਹਿਲਾਂ ਵ੍ਰਿੰਦਾਵਨ ਦਾਸ ਲਿਖਤ ਚੈਤੱਨਿਆ ਜੀਵਨੀ ਦਾ ਜ਼ਿਕਰ ਕਰਨਾ ਅਵੱਸ਼ਕ ਹੋਵੇਗਾ ।

"ਚੈਤੱਨਿਆ ਭਾਗਵਤ" ਵ੍ਰਿੰਦਾਵਨ ਦਾਸ ਦੀ ਲਿਖੀ ਬੰਗਾਲੀ ਭਾਸ਼ਾ ਵਿਚ ਚੈਤੱਨਿਆ ਦੀ ਪਹਿਲੀ ਜੀਵਨੀ ਹੈ । ਵਿਦਵਾਨਾਂ ਦਾ ਵਿਚਾਰ ਹੈ ਕਿ ਵ੍ਰਿੰਦਾਵਨ ਦਾਸ ਨੇ ਇਸ ਨੂੰ ਚੈਤੱਨਿਆ ਦੀ ਮ੍ਰਿਤੂ ਪਿਛੋਂ 15 ਸਾਲ ਦੇ ਅਰਸੇ ਵਿਚ ਪੂਰਾ ਕੀਤਾ ਸੀ ।

ਜਿਥੋਂ ਤਕ ਚੈਤੱਨਿਆ ਦੇ ਜੀਵਨ ਦੇ ਪਹਿਲੇ ਭਾਗ ਦੇ ਹਾਲ ਦਾ ਸਬੰਧ ਹੈ, "ਚੈਤੱਨਿਆ ਭਾਗਵਤ" ਨੂੰ ਬਹੁਤ ਮਹੱਤਵਪੂਰਨ ਰਚਨਾ ਮੰਨਿਆ ਜਾ ਸਕਦਾ ਹੈ । ਇਹ ਰਚਨਾ ਵ੍ਰਿੰਦਾਵਨ ਦਾਸ ਨੇ ਨਿਤਿਆ ਨੰਦ ਦੇ ਕਹਿਣ ਉਤੇ ਕੀਤੀ ।

ਇਸ ਜੀਵਨੀ ਦਾ ਪਹਿਲਾ ਨਾਂ "ਚੈਤੱਨਿਆ ਮੰਗਲ" ਸੀ ਜਿਸ ਨੂੰ ਵ੍ਰਿੰਦਾਵਨ ਗੋਸੁਆਮੀਆਂ ਨੇ ਬਦਲ ਕੇ "ਚੈਤੱਨਿਆ ਭਾਗਵਤ" ਕਰ ਦਿਤਾ । ਇਸ ਦਾ ਖਰੜਾ ਵ੍ਰਿੰਦਾਵਨ ਦੇ ਗੌੜੀਆ ਵੈਸ਼ਨਵ ਅਧਿਕਾਰੀਆਂ ਨੂੰ ਪਰਵਾਨਗੀ ਲਈ ਭੇਜਿਆ ਗਿਆ । ਗੋਸੁਆਮੀ ਇਸ ਤੋਂ ਸੰਤੁਸ਼ਟ ਹੋਏ ਅਤੇ ਪਰਵਾਨਗੀ ਦੇ ਦਿਤੀ । ਨਾਲ ਹੀ ਇਹ ਵੇਖ ਕੇ ਉਹ ਖ਼ੁਸ਼ ਹੋਏ ਕਿ ਜੀਵਨੀ ਵਿਚ ਚੈਤੱਨਿਆ ਦੀ ਬਾਲ ਲੀਲ੍ਹਾ ਦਾ ਜੋ ਵਰਣਨ ਕੀਤਾ ਗਿਆ ਹੈ ਉਸ ਵਿਚ ਅਤੇ ਸ੍ਰੀ ਕ੍ਰਿਸ਼ਨ ਦੀ ਬਾਲ ਲੀਲ੍ਹਾ ਵਿਚ ਇਕ ਸੁੰਦਰ ਸਮਾਨਤਾ ਹੈ । ਸੋ ਉਨ੍ਹਾਂ ਨੇ ਉਸ ਦਾ ਨਾਂ "ਚੈਤੱਨਿਆ ਮੰਗਲ" ਤੋਂ ਬਦਲ ਕੇ "ਚੈਤੱਨਿਆ-ਭਾਗਵਤ ਕਰ ਦੇਣ ਦਾ ਸੁਝਾਅ ਦਿੱਤਾ । ਕਿਹਾ ਜਾਂਦਾ ਹੈ ਕਿ ਜੀਵਨੀ ਲਿਖਦਿਆਂ ਵ੍ਰਿੰਦਾਵਨ ਦਾਸ ਨੂੰ ਆਪ ਵੀ "ਸ੍ਰੀਮਦ ਭਾਗਵਤ" ਤੋਂ ਬਹੁਤ ਪ੍ਰੇਰਨਾ ਮਿਲੀ ।

ਬੰਗਾਲੀ ਚੈਤੱਨਿਆਵਾਦੀਆਂ ਵਿਚ "ਚੈਤੱਨਿਆ-ਭਾਗਵਤ" ਨੂੰ ਬਹੁਤ

ਹੀ ਪ੍ਰਿਯ ਵੈਸ਼ਨਵ ਸਾਹਿੱਤਕ ਕ੍ਰਿਤੀ ਪਰਵਾਨ ਕੀਤਾ ਜਾਂਦਾ ਹੈ। ਵ੍ਰਿੰਦਾਵਨ ਦਾਸ ਨੇ ਚੈਤੱਨਿਆ ਅਤੇ ਨਿਤਿਆਨੰਦ ਦੇ ਧਾਰਮਕ ਜੀਵਨ ਨੂੰ ਇਸ ਵਿਚ ਸਰਲ ਅਤੇ ਦਿਲ ਟੁੰਬਵੀਂ ਭਾਸ਼ਾ ਵਿਚ ਵਿਸਤ੍ਰਿਤ ਕੀਤਾ ਹੈ। ਚੈਤੱਨਿਆ ਵਿਚ ਉਸ ਦੀ ਸ਼ਰਧਾ ਤੇ ਵਿਸ਼ਵਾਸ ਨੇ ਉਸ ਨੂੰ ਪਰੇਰਿਆ ਕਿ ਉਹ ਇਨ੍ਹਾਂ ਦੀ ਇਕ ਯਾਦਗਾਰੀ ਜੀਵਨੀ ਲਿਖੇ।

ਜਾਪਦਾ ਹੈ ਕਿ ਵ੍ਰਿੰਦਾਵਨਦਾਸ ਨੇ ਚੈਤੱਨਿਆ ਦੇ ਆਪ ਦਰਸ਼ਨ ਨਹੀਂ ਕੀਤੇ। ਪਰ ਵ੍ਰਿੰਦਾਵਨਦਾਸ ਦਾ ਜਨਮ ਅਤੇ ਪਰਵਰਸ਼ ਚੈਤੱਨਿਆਵਾਦ ਦੇ ਸਜੀਵ ਵਾਤਾਵਰਣ ਵਿਚ ਹੋਈ। ਉਹ ਸ੍ਰੀਵਾਸ, ਜਿਹੜਾ ਨਵਦਵੀਪ ਵਿਚ ਚੈਤੱਨਿਆ ਦਾ ਇਕ ਅਨਿਨ ਭਗਤ ਸੀ ਅਤੇ ਆਪਣੀ ਲਹਿਰ ਦੇ ਮੁੱਢਲੇ ਦਿਨਾਂ ਵਿਚ ਚੈਤੱਨਿਆ ਜਿਸ ਦੇ ਘਰ ਆਪਣੇ ਸ਼ਰਧਾਲੂਆਂ ਨੂੰ ਮਿਲਿਆ ਕਰਦੇ ਸਨ, ਦੇ ਇਕ ਭਰਾ ਦੀ ਸਪੁੱਤਰੀ ਨਰੈਣੀ ਦਾ ਪੁੱਤਰ ਸੀ। ਉਸ ਦਾ ਨਿਰਣਾ ਚੈਤੱਨਿਆ ਦੀ ਨਵਦਵੀਪ ਲੀਲ੍ਹਾ ਵਿਚ ਇਕ ਇਤਿਹਾਸਕ ਸਥਾਨ ਰਖਦਾ ਹੈ।

ਵ੍ਰਿੰਦਾਵਨਦਾਸ ਨੇ ਆਪਣੀ ਮਾਤਾ ਨਰੈਣੀ ਬਾਰੇ ਲਿਖਿਆ ਹੈ ਕਿ ਉਹ ਚਾਰ ਸਾਲ ਦੀ ਸੀ ਕਿ ਉਸ ਨੇ ਚੈਤੱਨਿਆ ਦੇ ਭੋਜਨ ਵਿਚੋਂ ਸੀਤ ਪ੍ਰਸ਼ਾਦ ਪ੍ਰਾਪਤ ਕੀਤਾ ਸੀ। ਕਿਹਾ ਜਾਂਦਾ ਹੈ ਕਿ ਚੈਤੱਨਿਆ ਨੂੰ ਉਸ ਉਤੇ ਬਹੁਤ ਦਇਆ ਆਈ। ਨਰੈਣੀ ਨਿਤਿਆਨੰਦ ਦੀ ਸ਼ਿਸ਼ ਸੀ ਜਿਹੜਾ ਕਿ ਕੁਝ ਚਿਰ ਲਈ ਨਰੈਣੀ ਦੇ ਮਾਮਾ ਸ੍ਰੀਵਾਸ ਕੋਲ ਰਿਹਾ ਸੀ।

ਵ੍ਰਿੰਦਾਵਨਦਾਸ ਵੀ ਆਪਣੀ ਮਾਂ ਵਾਂਗ ਨਿਤਿਆਨੰਦ ਦਾ ਸ਼ਿਸ਼ ਸੀ। ਉਹ ਨਿਤਿਆਨੰਦ ਦਾ ਬਹੁਤ ਅੰਗਪਾਲ ਚੇਲਾ ਸੀ। ਨਿਤਿਆਨੰਦ ਦੇ ਕਹਿਣ ਤੇ ਹੀ ਉਸ ਨੇ ਚੈਤੱਨਿਆ ਦੀ ਜੀਵਨੀ ਲਿਖੀ। ਚੈਤੱਨਿਆ ਦੇ ਜੀਵਨ ਨਾਲ ਸਬੰਧਤ ਘਟਨਾਵਾਂ ਦੇ ਵਰਣਨ ਲਈ ਉਸ ਨੇ ਬਹੁਤਾ ਨਿਤਿਆਨੰਦ ਉਤੇ ਨਿਰਭਰ ਕੀਤਾ ਜਿਸ ਨੇ ਕਿ ਉਸ ਨੂੰ ਸਾਰੀਆਂ ਗੱਲਾਂ ਦਸੀਆਂ।

"ਚੈਤੱਨਿਆ-ਭਾਗਵਤ" ਵਿਚ ਭਾਵੇਂ ਕਈ ਕਰਾਮਾਤੀ ਘਟਨਾਵਾਂ ਦਾ ਵਰਣਨ ਹੈ ਫਿਰ ਵੀ ਚੈਤੱਨਿਆ ਦੇ ਮੁੱਢਲੇ ਜੀਵਨ ਅਤੇ ਸਮਕਾਲੀ ਘਟਨਾਵਾਂ ਬਾਰੇ ਇਹ ਇਕ ਬਹੁਮੁੱਲੀ ਇਤਿਹਾਸਕ ਲਿਖਤ ਹੈ।

ਦਸਿਆ ਜਾਂਦਾ ਹੈ ਕਿ ਇਹ ਜੀਵਨੀ ਵ੍ਰਿੰਦਾਵਨਦਾਸ ਨੇ ਬਰਦਵਾਨ ਜ਼ਿਲੇ

ਦੇ ਇਕ ਪਿੰਡ ਡਿਨੂੜ ਵਿਚ ਲਿਖੀ। ਉਥੇ ਉਸ ਦਾ ਸ੍ਰੀਪਟ ਹੁਣ ਵੀ ਮੌਜੂਦ ਹੈ।

ਆਪਣੇ ਬਚਪਨ ਤੋਂ ਵ੍ਰਿੰਦਾਵਨਦਾਸ ਨਿਤਿਆਨੰਦ ਨੂੰ ਜਾਣਦਾ ਸੀ। "ਚੈਤੱਨਿਆ ਭਾਗਵਤ" ਮਹਾਂ ਗ੍ਰੰਥ ਲਿਖਣ ਤੋਂ ਪਹਿਲਾਂ ਉਹ ਕਾਫ਼ੀ ਵਿੱਦਿਆ ਪ੍ਰਾਪਤ ਕਰ ਚੁੱਕਾ ਸੀ "ਸ੍ਰੀਮਦ ਭਾਗਵਤ" ਦਾ ਉਸ ਨੇ ਪੂਰਾ ਪੂਰਾ ਅਧਿਅਨ ਕੀਤਾ, ਜਿਸ ਤੋਂ ਉਸ ਨੇ ਆਪਣੀ ਜੀਵਨੀ ਲਈ ਕਾਫ਼ੀ ਕੁਝ ਪ੍ਰਾਪਤ ਕੀਤਾ। ਪੁਰਾਣਾ, ਮਹਾਂ-ਭਾਰਤ ਅਤੇ ਹੋਰ ਕਈ ਸੰਸਕ੍ਰਿਤ ਗ੍ਰੰਥਾਂ ਤੋਂ ਵੀ ਬਹੁਤ ਸਾਰੇ ਹਵਾਲੇ ਉਸ ਨੇ ਲਏ।

ਵ੍ਰਿੰਦਾਵਨਦਾਸ ਨਾ ਕੇਵਲ ਵਿਦਵਾਨ ਸੀ ਸਗੋਂ ਸੰਗੀਤ ਵਿਚ ਵੀ ਨਿਪੁੰਨ ਸੀ। ਉਸ ਨੇ ਆਪਣੇ ਸ਼ਬਦਾਂ ਨੂੰ ਰਾਗਾਂ ਵਿਚ ਬੰਨ੍ਹਿਆ। ਇਹ ਗੱਲ ਵੀ ਚੈਤੱਨਿਆ-ਭਾਗਵਤ ਤੋਂ ਸਿਧ ਹੋ ਜਾਂਦੀ ਹੈ।

ਵ੍ਰਿੰਦਾਵਨਦਾਸ ਨੇ ਆਪਣੀ ਜੀਵਨੀ ਲਈ ਨਿਤਿਆਨੰਦ ਤੋਂ ਇਲਾਵਾ ਗਦਾਧਰ ਪੰਡਿਤ ਤੋਂ ਬਹੁਤ ਸਾਰਾ ਮਸਾਲਾ ਲਿਆ, ਜਿਹੜਾ ਚੈਤੱਨਿਆ ਦਾ ਇਕ ਹੋਰ ਨਿਕਟਵਰਤੀ ਸੀ।

"ਚੈਤੱਨਿਆ ਭਾਗਵਤ" ਤਿੰਨ ਖੰਡਾਂ ਵਿਚ ਵੰਡਿਆ ਹੋਇਆ ਹੈ। ਪਹਿਲੇ ਖੰਡ ਵਿਚ ਚੈਤੱਨਿਆ ਦਾ ਗਯਾ ਦੀ ਯਾਤਰਾ ਤਕ ਦੇ ਜੀਵਨ ਦਾ ਹਾਲ ਦਿੱਤਾ ਗਿਆ ਹੈ। ਦੂਜਾ ਭਾਗ ਉਨ੍ਹਾਂ ਦੇ ਸੰਨਿਆਸ ਧਾਰਣ ਤਕ ਮੁਕ ਜਾਂਦਾ ਹੈ। ਅੰਤਲੇ ਹਿੱਸੇ ਵਿਚ ਚੈਤੱਨਿਆ ਦੇ ਜੀਵਨ ਦੇ ਅਖ਼ੀਰਲੇ ਭਾਗ ਦਾ ਹਾਲ ਵਰਣਨ ਕੀਤਾ ਗਿਆ ਹੈ।

ਇਸ ਰਚਨਾ ਤੋਂ ਵ੍ਰਿੰਦਾਵਨਦਾਸ ਦੀ ਕਾਵਿਕ ਸ਼ਕਤੀ ਦਾ ਵੀ ਅਨੁਮਾਨ ਲਾਇਆ ਜਾ ਸਕਦਾ ਹੈ। ਇਕ ਕਵੀ ਦੀ ਪ੍ਰਤਿਭਾ ਨਾਲ ਉਸ ਨੇ ਚੈਤੱਨਿਆ ਦੇ ਰੂਹਾਨੀ ਜੀਵਨ ਦਾ ਵਰਣਨ ਕੀਤਾ ਹੈ ਅਤੇ ਭਗਤੀ ਵਾਤਾਵਰਣ ਨੂੰ ਠੀਕ ਠੀਕ ਪੇਸ਼ ਕੀਤਾ ਹੈ। ਇਹ ਵਾਤਾਵਰਣ ਬਹੁਤੀ ਚੈਤੱਨਿਆ ਦੀ ਹੀ ਦੇਣ ਸੀ। ਵਰਣਨ ਸਰਲ ਅਤੇ ਨਾਲ ਹੀ ਬੜਾ ਨਿਖਰਵਾਂ ਹੈ। ਚੈਤੱਨਿਆ ਦੀ ਕਰਾਮਾਤੀ ਸ਼ਕਤੀ ਦਾ ਜੋ ਸੁੰਦਰ ਚਿਤਰ ਉਸ ਨੇ ਇਕ ਕਵੀ ਦੇ ਰੂਪ ਵਿਚ ਪ੍ਰਸਤੁਤ ਕੀਤਾ ਉਸ ਨੇ ਉਸ ਦੀ ਰਚਨਾ ਨੂੰ ਚੈਤੱਨਿਆ ਦੇ ਸ਼ਰਧਾਲੂਆਂ ਦੇ ਦਿਲਾਂ ਦੇ ਬਹੁਤ ਨੇੜੇ ਲੈ ਆਂਦਾ।

ਸਮੁੱਚੇ ਤੌਰ ਤੇ ਉਸ ਦੇ "ਚੈਤੱਨਿਆ ਭਾਗਵਤ" ਮਹਾਂ ਕਾਵਿ ਨੂੰ 16ਵੀਂ ਸਦੀ ਵਿਚ ਬੰਗਾਲ ਦੇ ਧਾਰਮਕ, ਸਮਾਜਕ ਅਤੇ ਸੰਸਕ੍ਰਿਤਕ ਜੀਵਨ ਬਾਰੇ ਇਤਿਹਾਸਕ ਸਮੱਗਰੀ ਦਾ ਇਕ ਮਹੱਤਵਪੂਰਨ ਸਰੋਤ ਸਮਝਿਆ ਜਾਂਦਾ ਹੈ। ਵ੍ਰਿੰਦਾਵਨਦਾਸ ਨੇ ਇਹ ਜੀਵਨੀ ਕੋਈ 1548 ਵਿਚ ਲਿਖੀ ਸੀ।

ਚੈਤੱਨਿਆ ਭਾਗਵਤ ਤੋਂ ਪਿਛੋਂ ਤਾਰੀਖ਼ੀ ਕਰਮ ਅਨੁਸਾਰ ਜੈਨੰਦ ਦੀ ਰਚਨਾ "ਚੈਤੱਨਿਆ ਮੰਗਲ" ਦਾ ਜ਼ਿਕਰ ਕੀਤਾ ਜਾਣਾ ਬਣਦਾ ਹੈ।

ਜੈਨੰਦ ਨੇ ਚੈਤੱਨਿਆ ਦੀ ਇਹ ਜੀਵਨੀ 1560 ਦੇ ਲਾਗੇ ਚਾਗੇ ਲਿਖੀ ਜਾਪਦੀ ਹੈ। ਬੰਗਾਲ ਦੇ ਸਨਾਤਨ ਵੈਸ਼ਨਵ ਵਰਗ ਦਾ ਇਸ ਗ੍ਰੰਥ ਨੂੰ ਸਮਰਥਨ ਪ੍ਰਾਪਤ ਨਾ ਹੋ ਸਕਿਆ। ਉਨ੍ਹਾਂ ਨੇ ਜੈਨੰਦ ਦੀ ਰਚਨਾ ਦੀ ਪਰਵਾਨਗੀ ਇਸ ਲਈ ਨਾ ਦਿੱਤੀ ਕਿਉਂਕਿ ਇਹ ਗ੍ਰੰਥ ਲਿਖਦਿਆਂ ਲੇਖਕ ਨੇ ਆਪ ਵੈਸ਼ਨਵ ਰੀਤੀਆਂ ਦਾ ਪਾਲਣ ਨਹੀਂ ਸੀ ਕੀਤਾ ਅਤੇ ਨਾਲ ਹੀ ਉਸ ਨੇ ਚੈਤੱਨਿਆ ਦੇ ਮੱਤ ਦੀ ਪਰਿਭਾਸ਼ਾ ਗੋਸੁਆਮੀਆਂ ਵਲੋਂ ਪ੍ਰਸਤੁਤ ਸਿਧਾਂਤਾਂ ਅਨੁਸਾਰ ਨਹੀਂ ਸੀ ਕੀਤੀ। ਚੈਤੱਨਿਆ-ਲੀਲ੍ਹਾ ਦੇ ਵਰਣਨ ਵਿਚ ਵੀ ਇਤਿਹਾਸਕ ਕਰਮ ਕਾਇਮ ਨਹੀਂ ਸੀ ਰਖਿਆ ਗਿਆ। ਚੈਤੱਨਿਆਂ ਦੇ ਜੀਵਨ ਬਾਰੇ ਪਰਵਾਣਿਤ ਬਹੁਤ ਸਾਰੀਆਂ ਘਟਨਾਵਾਂ ਬਾਰੇ ਵੀ ਗ਼ਲਤ ਬਿਆਨੀ ਕੀਤੀ ਗਈ ਸੀ।

ਇਨ੍ਹਾਂ ਸਾਰੀਆਂ ਗੱਲਾਂ ਕਰਕੇ "ਚੈਤੱਨਿਆ ਮੰਗਲ" ਉਤੇ ਚੈਤੱਨਿਆ ਦੀਆਂ ਵਾਸਤਵਿਕ ਜੀਵਨ ਘਟਨਾਵਾਂ ਲਈ ਨਿਰਭਰ ਨਹੀਂ ਕੀਤਾ ਜਾ ਸਕਦਾ। ਪਰ ਇਸ ਗ੍ਰੰਥ ਵਿਚ ਕੁਝ ਅਜਿਹੀਆਂ ਘਟਨਾਵਾਂ ਮਿਲਦੀਆਂ ਹਨ ਜਿਹੜੀਆਂ ਚੈਤੱਨਿਆ ਦੀਆਂ ਹੋਰਨਾਂ ਜੀਵਨੀਆਂ ਵਿਚ ਨਹੀਂ ਲੱਭਦੀਆਂ। ਇਸ ਕਾਰਣ ਕਰਕੇ ਅਤੇ ਨਾਲ ਹੀ 16ਵੀਂ ਸਦੀ ਦੇ ਬੰਗਾਲ ਦੀਆਂ ਸਮਾਜਕ ਅਤੇ ਰਾਜਨੀਤਕ ਪ੍ਰਸਥਿਤੀਆਂ ਬਾਰੇ ਜਾਣਕਾਰੀ ਦੇ ਇਕ ਸਰੋਤ ਵਜੋਂ ਜੈਨੰਦ ਦੇ ਗ੍ਰੰਥਾਂ ਦਾ ਕੁਝ ਨਾ ਕੁਝ ਮੁੱਲ ਜ਼ਰੂਰ ਹੈ। ਇਹ ਲੇਖਕ ਬਰਦਵਾਨ ਜ਼ਿਲੇ ਦੇ ਇਕ ਪਿੰਡ ਅਮਾਈ ਪੁਰ ਦਾ ਵਸਨੀਕ ਸੀ। ਉਥੇ ਉਸ ਦੇ ਪਿਤਾ ਸਵਧੀ ਮਿਸ਼ਰ ਦੇ ਘਰ ਚੈਤੱਨਿਆ ਇਕ ਵਾਰ ਅਤਿਥੀ ਰਹਿ ਚੁੱਕੇ ਸਨ। ਇਹ ਉਦੋਂ ਦੀ ਗੱਲ ਹੈ ਜਦੋਂ ਚੈਤੱਨਿਆ ਪੁਰੀ ਤੋਂ ਵ੍ਰਿੰਦਾਵਨ ਦੀ ਯਾਤਰਾ ਲਈ ਤੁਰੇ ਅਤੇ ਗੌਂਡ ਤੋਂ ਪਰਤ ਰਹੇ ਸਨ। ਜਦੋਂ ਪ੍ਰਭੂ ਸਵਾਧੀ ਦੇ ਘਰ ਟਿਕੇ ਹੋਏ ਸਨ, ਜੈਨੰਦ ਦੀ ਮਾਤਾ ਰੋਦਨੀ ਦੇਵੀ ਚੈਤੱਨਿਆ ਦਾ ਭੋਜਨ

ਤਿਆਰ ਕਰਿਆ ਕਰਦੀ ਸੀ। ਜੈਨੰਦ ਉਦੋਂ ਇਕ ਬਾਲਕ ਹੁੰਦਾ ਸੀ। ਜੈਨੰਦ ਦੇ ਪਿਤਾ ਸਵਾਧੀ ਮਿਸ਼ਰ ਗਦਾਧਰ ਦਾ ਸ਼ਿਸ਼ ਸੀ, ਜਿਹੜਾ ਅਗੋਂ ਚੈਤੱਨਿਆ ਦਾ ਸੁਹਿਰਦ ਚੇਲਾ ਅਤੇ ਸੰਗੀ ਸੀ।

ਜੈਨੰਦ ਰਚਿਤ "ਚੈਤੱਨਿਆ ਮੰਗਲ" ਤੋਂ ਅਗੇ ਬੰਗਾਲੀ ਵਿਚ ਲਿਖੀ ਚੈਤੱਨਿਆ ਦੀ ਜੀਵਨੀ ਲੋਚਨਦਾਸ ਰਚਿਤ ਜੀਵਨੀ ਹੈ। ਇਸ ਦਾ ਨਾਂ ਵੀ "ਚੈਤੱਨਿਆ ਮੰਗਲ" ਹੈ। ਲੋਚਨਦਾਸ ਬਰਦਵਾਨ ਜ਼ਿਲੇ ਦੇ ਇਕ ਪਿੰਡ ਕੋਗਰਾਮ ਦੇ ਰਹਿਣ ਵਾਲਾ ਸੀ। ਉਹ ਕਮਲਕਰਦਾਸ ਅਤੇ ਸਦਾਨੰਦੀ ਦਾ ਬੇਟਾ ਸੀ। ਉਸ ਦਾ ਨਾਨਾ ਪ੍ਰਸ਼ੋਤਮ ਗੁਪਤ ਸੀ ਜਿਸ ਤੋਂ ਕਵੀ ਨੇ ਵਿੱਦਿਆ ਪ੍ਰਾਪਤ ਕੀਤੀ ਸੀ।

ਲੋਚਨਦਾਸ ਸ੍ਰੀਖੰਡ ਦੇ ਨਰਹਰੀ ਸਰਕਾਰ ਦਾ ਚੇਲਾ ਸੀ ਜਿਹੜਾ ਭਜਨਾਂ ਦਾ ਪ੍ਰਸਿੱਧ ਰਚਨਹਾਰਾ ਅਤੇ ਚੈਤੱਨਿਆ ਦਾ ਸ਼ਿਸ਼ ਸੀ।

ਉਹ ਇਕ ਪੜ੍ਹਿਆ ਲਿਖਿਆ ਵਿਦਵਾਨ ਸੀ ਅਤੇ ਸੰਸਕ੍ਰਿਤ ਭਾਸ਼ਾ ਵਿਚ ਨਿਪੁੰਨਤਾ ਪ੍ਰਾਪਤ ਕਰਕੇ ਉਸ ਨੇ ਸਾਰੇ ਧਰਮ ਸ਼ਾਸਤਰ ਪੜ੍ਹੇ ਹੋਏ ਸਨ। ਆਪਣੀ ਉਕਤ ਰਚਨਾ ਵਿਚ ਉਸ ਨੇ ਸੰਸਕ੍ਰਿਤ ਗ੍ਰੰਥਾਂ ਵਿਚੋਂ ਕਈ ਹਵਾਲੇ ਦਿਤੇ ਹਨ। "ਚੈਤੱਨਿਆ ਮੰਗਲ" ਦੀ ਰਚਨਾ ਕਰਦਿਆਂ ਲੋਚਨਦਾਸ ਨੇ ਚੈਤੱਨਿਆ ਬਾਰੇ ਮੁਰਾਰੀ ਗੁਪਤ ਰਚਿਤ ਸੰਸਕ੍ਰਿਤ ਗ੍ਰੰਥਾਂ ਦੀਆਂ ਲੀਹਾਂ ਅਪਣਾਈਆਂ। ਪਰ ਲੋਚਨਦਾਸ ਦੀ ਕਾਵਿਕ ਪ੍ਰਤਿਭਾ ਦੀ ਛੁਹ ਨਾਲ ਇਹ ਗ੍ਰੰਥ ਵਿਸ਼ੇਸ਼ ਟੁੰਬਣ ਸ਼ਕਤੀ ਦਾ ਧਾਰਨੀ ਹੋ ਗਿਆ।

ਲੇਖਕ ਖ਼ੁਦ ਬੰਗਾਲੀ ਵਿਚ ਭਜਨਾਂ ਦੀ ਰਚਨਾ ਕਰਦਾ ਸੀ ਇਸ ਲਈ ਉਸ ਦੀਆਂ ਰਚੀਆਂ ਜੀਵਨੀਆਂ ਵਿਚ ਵੀ ਵਰਣਨ ਯੋਗ ਸਰੋਦੀ ਗੁਣ ਮਿਲਦਾ ਹੈ। ਚੈਤੱਨਿਆ ਸੰਗੀਤ ਦੇ ਵਿਵਹਾਰਕ ਗਾਇਕ ਚੈਤੱਨਿਆ ਮੰਗਲ ਵਿਚੋਂ ਆਮ ਤੋਰ ਤੇ ਭਜਨ ਲੈ ਕੇ ਗਾਉਂਦੇ ਰਹਿੰਦੇ ਸਨ। ਇਹ ਰਚਨਾ ਦੀ ਗੀਤਾਤਮਿਕ ਉੱਤਮਤਾ ਦਾ ਪ੍ਰਮਾਣ ਹੈ।

ਪਰ ਚੈਤੱਨਿਆ ਦੀ ਇਕ ਜੀਵਨੀ ਦੇ ਤੌਰ ਤੇ ਲੋਚਨਦਾਸ ਲਿਖਤ ਜੀਵਨੀ ਚੈਤੱਨਿਆ ਦੇ ਜੀਵਨ ਬਾਰੇ ਕੇਵਲ ਉਨ੍ਹਾਂ ਦੀ ਮ੍ਰਿਤੂ ਦੀ ਘਟਨਾ ਤੋਂ ਬਿਨਾਂ ਹੋਰ ਕੋਈ ਨਵੀਂ ਜਾਣਕਾਰੀ ਨਹੀਂ ਦੇਂਦੀ।

ਡਾ: ਬਿਮਨ ਬਿਹਾਰੀ ਮੌਜੂਮਦਾਰ ਦਾ ਵਿਚਾਰ ਹੈ ਕਿ ਲੋਚਨ ਦਾਸ

ਨੇ ਇਕ ਜੀਵਨੀ 1560 ਤੋਂ 1566 ਦੇ ਵਿਚ ਵਿਚ ਲਿਖੀ ਹੋਵੇਗੀ। ਇਹ "ਚੈਤੱਨਿਆ ਮੰਗਲ" ਚਾਰ ਭਾਗਾਂ ਵਿਚ ਵੰਡੀ ਹੋਈ ਹੈ। ਸਮੁੱਚੇ ਤੌਰ ਤੇ ਲੋਚਨ ਦਾਸ ਦੀ ਜੀਵਨੀ ਇਤਿਹਾਸਿਕ ਨਾਲੋਂ ਭਾਵੁਕ ਰਚਨਾ ਵੱਧ ਹੈ।

ਇਥੇ ਇਹ ਗੱਲ ਧਿਆਨ ਯੋਗ ਹੈ ਕਿ ਸਵੈਰੂਪ ਦਮੋਦਰ "ਪੰਚ ਤੱਤ" ਦਾ ਕਰਤਾ ਸੀ ਅਤੇ ਇਸ ਗ੍ਰੰਥ ਨੇ ਹੀ ਚੈਤੱਨਿਆ, ਨਿਤਿਆ ਨੰਦ, ਅਦਵੈਤ ਆਚਾਰੀਆ, ਗਦਾਧਰ ਅਤੇ ਸ੍ਰੀਵਾਸ ਨੂੰ ਚੈਤੱਨਿਆ ਮੱਤ ਦੇ ਪੰਜ ਤੱਤ ਦੇ ਤੌਰ ਤੇ ਸਥਾਪਨ ਕਰ ਦਿਤਾ। ਲੋਚਨ ਦਾਸ ਦੇ ਵਿਸ਼ਵਾਸ ਦੇ ਸੰਬੰਧ ਵਿਚ ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਲੋਚਨ ਦਾਸ, ਨਰਹਰੀ ਸਰਕਾਰ ਦਾ ਚੇਲਾ ਹੋਣ ਕਰ ਕੇ, ਪੰਚ ਤੱਤ ਦੇ ਸਿਧਾਂਤ ਦਾ ਅਨੁਆਈ ਸੀ। ਪਰ ਇਨ੍ਹਾਂ ਪੰਜ ਤੱਤਾਂ ਵਿਚ ਉਸ ਨੇ ਸ੍ਰੀਵਾਸ ਦੀ ਥਾਂ ਆਪਣੇ ਗੁਰੂ ਨਰਹਰੀ ਸਰਕਾਰ ਨੂੰ ਸ਼ਾਮਲ ਕਰ ਲਿਆ। ਇਹ ਗੱਲ "ਚੈਤੱਨਿਆ ਮੰਗਲ" ਦੇ ਸੂਤਰ ਖੰਡ ਵਿਚ ਸਪੱਸ਼ਟ ਹੋ ਜਾਂਦੀ ਹੈ। ਲੋਚਨ ਦਾਸ ਨੇ ਗੌੜ ਨਾਗਰੀ ਦੇ ਸਿਧਾਂਤ ਨੂੰ ਪ੍ਰਿਯ ਕਰਨਾ ਚਾਹਿਆ ਜਿਸ ਦਾ ਜਨਮਦਾਤਾ ਉਸ ਦਾ ਗੁਰੂ ਨਰਹਰੀ ਸਰਕਾਰ ਸੀ। ਇਸ ਦ੍ਰਿਸ਼ਟੀ ਤੋਂ ਬੰਗਾਲ ਵਿਚ ਚੈਤੱਨਿਆਵਾਦ ਦੇ ਇਤਿਹਾਸ ਵਿਚ "ਚੈਤੱਨਿਆ ਮੰਗਲ" ਦਾ ਸਥਾਨ ਮਹੱਤਵਪੂਰਨ ਹੈ।

ਚੈਤੱਨਿਆ ਦੀ ਅਗਲੀ ਬੰਗਾਲੀ ਜੀਵਨੀ ਕ੍ਰਿਸ਼ਨ ਦਾਸ ਕਵੀ ਰਾਜ ਲਿਖ਼ਤ "ਸ੍ਰੀ ਚੈਤੱਨਿਆ ਚਰਿਤਾਮ੍ਰਿਤ" ਹੈ।

ਇਹ ਸੰਗੀਤ ਅਤੇ ਇਤਿਹਾਸ ਦੋਵੇਂ ਭਾਂਤ ਦੀ ਰਚਨਾ ਹੈ। ਚੈਤੱਨਿਆ ਦੀ ਜੀਵਨੀ ਦੇ ਤੌਰ ਤੇ ਮਹਾਂ ਕਾਵਿ ਦੇ ਆਕਾਰ ਦੀ ਇਹ ਰਚਨਾ ਬਹੁਤ ਵਿਸਤ੍ਰਿਤ ਅਤੇ ਗੌਰਵਸ਼ੀਲ ਹੈ। ਇਹ ਮਹਾਂ ਕਾਵਿ ਵ੍ਰਿੰਦਾਵਨ ਦਾਸ ਦੇ ਗ੍ਰੰਥ "ਚੈਤੱਨਿਆ ਭਾਗਵਤ" ਦਾ ਇਕ ਤਰ੍ਹਾਂ ਨਾਲ ਪੂਰਕ ਗ੍ਰੰਥ ਕਿਹਾ ਜਾ ਸਕਦਾ ਹੈ, ਵਿਸ਼ੇਸ਼ ਕਰ ਕੇ ਚੈਤੱਨਿਆ ਦੇ ਜੀਵਨ ਦੇ ਅਖ਼ੀਰਲੇ ਪੜਾਅ ਦੇ ਵਰਣਨ ਵਿਚ।

ਇਹ ਯਾਦਗਾਰੀ ਜੀਵਨੀ ਲਿਖਦਿਆਂ ਇਸ ਦੇ ਵਿਦਵਾਨ ਅਤੇ ਭਗਤ ਲੇਖਕ ਕ੍ਰਿਸ਼ਨ ਦਾਸ ਕਵੀ ਰਾਜ ਨੇ ਵ੍ਰਿੰਦਾਵਨ ਦੇ ਸੰਨਿਆਸੀ ਅਤੇ ਵਿਦਵਾਨ ਗੋਸੁਆਮੀਆਂ ਤੋਂ ਪਰੇਰਨਾ ਲਈ। ਲੇਖਕ ਨੇ ਖ਼ੁਦ ਰਘੂਨਾਥ ਦਾਸ ਦਾ ਸ਼ਿਸ਼

ਬਣ ਕੇ ਇਕ ਭਗਤ ਦਾ ਜੀਵਨ ਜੀਵਿਆ ।

ਕ੍ਰਿਸ਼ਨ ਦਾਸ ਕਵੀ ਰਾਜ ਨੇ ਇਹ ਮਹਾਨ ਰਚਨਾ ਆਪਣੀ ਬਿਰਧ ਅਵਸਥਾ ਵਿਚ ਜਾ ਕੇ ਸ਼ੁਰੂ ਕੀਤੀ ਅਤੇ ਕੋਈ ਸੱਤ ਸਾਲ ਵਿਚ ਸੰਪੂਰਨ ਕੀਤੀ । ਆਪਣੀ ਉਚੇਰੀ ਸਾਹਿੱਤਕ ਉੱਤਮਤਾ ਦੇ ਨਾਲ ਨਾਲ ਇਹ ਗ੍ਰੰਥ ਅਖੁਟ ਘਾਲਣਾ ਅਤੇ ਸਾਧਨਾਂ ਦਾ ਵੀ ਇਕ ਅਦੁੱਤੀ ਕਾਰਨਾਮਾ ਹੈ ।

ਗੌਡੀਆ ਵੈਸ਼ਨਵਵਾਦ ਦੀ ਵ੍ਰਿੰਦਾਵਨ ਸੰਪ੍ਰਦਾ ਦਾ ਅਨੁਆਈ ਹੋਣ ਕਰ ਕੇ ਲੇਖਕ ਨੂੰ ਵਧੇਰੇ ਕਰ ਕੇ ਕਵੀਰਾਜ ਗੋਸੁਆਮੀ ਦੇ ਨਾਂ ਨਾਲ ਪੁਕਾਰਿਆ ਜਾਂਦਾ ਸੀ । ਉਸ ਦਾ ਗ੍ਰੰਥ "ਚੈਤੱਨਿਆ ਚਰਿਤਾਮ੍ਰਿਤ" ਚੈਤੱਨਿਆ ਦੀ ਕੇਵਲ ਜੀਵਨੀ ਹੀ ਨਹੀਂ ਸਗੋਂ ਬੰਗਾਲ ਵੈਸ਼ਨਵਵਾਦ ਦੇ ਸਿਧਾਂਤ ਉਤੇ ਇਕ ਵਿਦਵਤਾ-ਪੂਰਣ ਖੋਜ ਨਿਬੰਧ ਹੈ । ਇਸੇ ਕਰ ਕੇ ਇਸ ਨੂੰ ਗੌਡੀਆ ਵੈਸ਼ਨਵ-ਵਾਦ ਬਾਰੇ ਇਕ ਸ੍ਰੇਸ਼ਟ ਅਤੇ ਪਰਮਾਣੀਕ ਸ਼ਾਸਤਰ ਮੰਨਿਆ ਜਾਂਦਾ ਹੈ ।

ਗੌਡੀਆ ਵੈਸ਼ਨਵ ਮੱਤ ਦੇ ਸਿਧਾਂਤ ਦੀ ਵਿਆਖਿਆ ਕਰਨ ਵਾਲੇ ਸਾਰੇ ਗ੍ਰੰਥ ਭਾਵੇਂ ਵ੍ਰਿੰਦਾਵਨ ਦੇ ਗੋਸੁਆਮੀਆਂ ਨੇ ਸੰਸਕ੍ਰਿਤ ਵਿਚ ਲਿਖੇ, ਪਰ ਇਹ ਗ੍ਰੰਥ ਇਸ ਸੰਪ੍ਰਦਾ ਦਾ ਬੰਗਾਲੀ ਭਾਸ਼ਾ ਵਿਚ ਸ਼ਾਇਦ ਇਕੋ ਇਕ ਪਰਮਾਣੀਕ ਗ੍ਰੰਥ ਮੰਨਿਆ ਜਾਂਦਾ ਹੈ । ਕਾਵਿਕ ਗੁਣਾਂ ਅਤੇ ਬੌਧਕ ਪ੍ਰਤਿਭਾ ਦਾ ਇਹ ਉਤਕ੍ਰਿਸ਼ਟ ਗ੍ਰੰਥ ਇਕ ਅਦੁੱਤੀ ਸੁਮੇਲ ਹੈ ।

ਕ੍ਰਿਸ਼ਨ ਦਾਸ ਕਵੀ ਰਾਜ ਕੁਝ ਸੰਸਕ੍ਰਿਤ ਗ੍ਰਥਾਂ ਦਾ ਵੀ ਕਰਤਾ ਸੀ । ਪਰ ਉਸ ਦੇ ਗ੍ਰੰਥ "ਚੈਤੱਨਿਆ ਚਰਿਤਾਮ੍ਰਿਤ" ਨੇ ਉਸ ਨੂੰ ਅਮਰ ਬਣਾ ਦਿਤਾ । ਬੰਗਾਲੀ ਸਾਹਿੱਤ ਦਾ ਇਹ ਇਕ ਸ਼ਾਹਕਾਰ ਹੈ । ਜਿਸ ਨਿਪੁੰਨਤਾ ਨਾਲ ਲੇਖਕ ਨੇ ਇਸ ਵਿਚ ਚੈਤੱਨਿਆ ਦੇ ਜੀਵਨ ਦਾ ਚਿਤ੍ਰ ਉਲੀਕਿਆ ਹੈ, ਉਹ ਸਿੱਧ ਕਰਦੀ ਹੈ ਕਿ ਕਵੀ ਕਿੰਨਾ ਪ੍ਰਤਿਭਾਵਾਨ ਸੀ । ਇਹ ਗੱਲ ਹੋਰ ਵੀ ਮਹੱਤਵ-ਪੂਰਨ ਹੋ ਜਾਂਦੀ ਹੈ ਜਦੋਂ ਅਸੀਂ ਵੇਖਦੇ ਹਾਂ ਕਿ ਇਸ ਵਿਚ ਚਿਤ੍ਰਿਤ ਚੈਤੱਨਿਆ ਦਾ ਜੀਵਨ ਬਾਹਰ ਮੁਖੀ ਚਮਤਕਾਰੀ ਘਟਨਾਵਾਂ ਨਾਲੋਂ ਵੱਧ ਉਨ੍ਹਾਂ ਦੀ ਆਂਤਰਿਕ ਰੂਹਾਨੀਅਤ ਦਾ ਵੱਧ ਪ੍ਰਗਟਾਅ ਹੈ । ਸੂਖਮ ਮਨੋਭਾਵਾਂ ਨੂੰ ਜ਼ਬਾਨ ਦੇਣ ਦੀ ਲੇਖਕ ਦੀ ਪ੍ਰਤਿਭਾ, ਭਾਸ਼ਾ ਉਤੇ ਉਸ ਦਾ ਅਧਿਕਾਰ ਅਤੇ ਆਪਣੀ ਵਿਸ਼ਾਲ ਰਚਨਾ ਦੇ ਆਦਿ ਤੋਂ ਅੰਤ ਤੀਕ ਇਕ ਉਚੇਰਾ ਪੱਧਰ ਕਾਇਮ ਰੱਖਣ ਦੀ ਉਸ ਦੀ ਸਮਰੱਥਾ ਸਾਰਾ ਕੁਝ ਲੇਖਕ ਦੀ ਸ੍ਰੇਸ਼ਟਮ ਸਾਹਿੱਤਕ ਸੂਝ ਦੀ

ਗਵਾਹੀ ਦੇਂਦਾ ਹੈ ।

ਇਸ ਦੇ ਨਾਲ ਹੀ ਚੈਤੱਨਿਆ ਦੇ ਜੀਵਨ ਵਰਣਨ ਤੋਂ ਬਿਨਾਂ "ਚੈਤੱਨਿਆ ਚਰਿਤਾਮ੍ਰਿਤ" ਵਿਚ ਗੌੜੀਆ ਵੈਸ਼ਨਵਵਾਦ ਦਾ ਸਾਰਾ ਦਰਸ਼ਨ ਵੀ ਅੰਕਿਤ ਕਰ ਦਿਤਾ ਗਿਆ ਹੈ । ਲੇਖਕ ਨੇ ਵੈਸ਼ਨਵਵਾਦ ਦੇ ਦਰਸ਼ਨ ਦੀ ਸਿੱਖਿਆ ਖ਼ੁਦ ਵ੍ਰਿੰਦਾਵਨ ਦੇ ਗੋਸੁਆਮੀਆਂ ਦੇ ਚਰਨਾਂ ਵਿਚ ਬੈਠ ਕੇ ਪ੍ਰਾਪਤ ਕੀਤੀ ! ਉਹ ਗੋਸੁਆਮੀਆਂ, ਵਿਸ਼ੇਸ਼ ਕਰ ਕੇ ਰਘੂਨਾਥ ਦਾਸ ਦਾ ਚੇਲਾ ਸੀ ਅਤੇ ਉਸ ਨੇ ਮੱਧ-ਕਾਲੀਨ ਬੰਗਾਲੀ ਸਾਹਿੱਤ ਦੇ ਇਸ ਮਹਾਨ ਗ੍ਰੰਥ ਰਾਹੀਂ ਗੌੜੀਆ ਵੈਸ਼ਨਵ ਮੱਤ ਦਾ ਪ੍ਰਚਾਰ ਕੀਤਾ । ਨਿਰਸੰਦੇਹ ਕ੍ਰਿਸ਼ਨ ਦਾਸ ਕਵੀ ਰਾਜ ਨੇ ਜਿਨ੍ਹਾਂ ਸਿਧਾਂਤਾਂ ਦਾ ਪ੍ਰਚਾਰ ਕੀਤਾ ਹੈ ਉਹ ਉਹੋ ਹੀ ਸਨ ਜਿਨ੍ਹਾਂ ਦਾ. ਪ੍ਰਚਾਰ ਉਸ ਦੇ ਵ੍ਰਿੰਦਾਵਨ ਦੀ ਵਿੱਦਿਆ ਵਾਲੇ ਗੋਸੁਆਮੀ ਕਰਿਆ ਕਰਦੇ ਸਨ । ਪਰ ਆਪਣੀ ਬਿਰਧ ਅਵਸਥਾ ਵਿਚ ਜਾ ਕੇ ਜਦ ਉਸ ਨੇ ਇਸ ਗ੍ਰੰਥ ਦੀ ਰਚਨਾ ਕੀਤੀ ਤਾਂ ਜਾਪਦਾ ਹੈ ਕਿ ਇਹ ਛੇ ਦੇ ਛੇ ਉਘੇ ਗੋਸੁਆਮੀ ਜੀਵਤ ਨਹੀਂ ਸਨ ।

ਉਸ ਦੀ ਰਚਨਾ ਦੇ ਵਿਸ਼ੈ ਅਤੇ ਹੋਰ ਸੰਬੰਧਤ ਪੱਖਾਂ ਦੇ ਵਰਣਨ ਤੋਂ ਪਹਿਲਾਂ ਕਵੀ ਰਾਜ ਗੋਸੁਆਮੀ ਦੇ ਜੀਵਨ ਬਾਰੇ ਸੰਖੇਪ ਜਾਣਕਾਰੀ ਦੇਣੀ ਉੱਚਿਤ ਹੋਵੇਗੀ ।

ਲੇਖਕ ਦੇ ਨਿੱਜੀ ਜੀਵਨ ਬਾਰੇ ਬਹੁਤ ਘੱਟ ਜਾਣਕਾਰੀ ਮਿਲਦੀ ਹੈ ਕਿਉਂਕਿ ਵੈਸ਼ਨਵਾਂ ਵਾਲੀ ਨਿਰਮਾਣਤਾ ਕਰ ਕੇ ਉਸ ਨੇ ਆਪਣੇ ਬਾਰੇ ਕੋਈ ਗੱਲ ਨਹੀਂ ਕੀਤੀ । ਭਾਵੇਂ ਉਹ ਧਨੰਤਰ ਵਿਦਵਾਨ ਸੀ, ਪਰ ਉਸ ਦੀ ਨਿਰਮਾਣਤਾ ਰੀਸ ਕਰਨਯੋਗ ਸੀ । ਕਿਹਾ ਜਾਂਦਾ ਹੈ ਕਿ ਵੈਸ਼ਨਵ ਨਿਰਮਾਣਤਾ ਦਾ ਸ਼ਬਦ ਕ੍ਰਿਸ਼ਨ ਦਾਸ ਕਵੀ ਰਾਜ ਦੀ ਆਪਣੀ ਨਿੱਜੀ ਨਿਰਮਾਣਤਾ ਕਰ ਕੇ ਹੀ ਪ੍ਰਸਿੱਧ ਹੋਇਆ । ਉਸ ਨੇ ਆਪਣੇ ਬਾਰੇ ਇਹ ਸ਼ਬਦ ਲਿਖੇ ਹਨ : "ਮੈਂ ਜਗਾਈ ਅਤੇ ਮਧਾਈ ਤੋਂ ਵੀ ਵੱਧ ਪਾਪੀ ਹਾਂ – ਜਿਹੜਾ ਮੇਰਾ ਨਾਂ ਲਵੇਗਾ, ਉਹ ਵੀ ਪਾਪੀ ਹੋ ਜਾਵੇਗਾ ।"

ਕਵੀ ਰਾਜ ਦੇ ਜੀਵਨ ਬਾਰੇ ਪ੍ਰਾਪਤ ਬਹੁਤ ਘੱਟ ਸਾਮੱਗਰੀ ਤੋਂ ਪਤਾ ਲਗਦਾ ਹੈ ਕਿ ਕ੍ਰਿਸ਼ਨ ਦਾਸ ਦਾ ਜਨਮ ਬਰਦਵਾਨ ਜ਼ਿਲ੍ਹੇ ਵਿਚ ਕਟਵਾ ਦੇ ਲਾਗੇ ਇਕ ਪਿੰਡ ਝਮਾਤਪੁਰ ਵਿਚ ਹੋਇਆ । ਉਸ ਦੇ ਪਿਤਾ ਦਾ ਨਾਂ ਭਾਗੀਰੱਥ

ਅਤੇ ਮਾਤਾ ਦਾ ਨਾਂ ਸੁਨੰਦਾ ਸੀ। ਜਦੋਂ ਬਾਲਕ ਕ੍ਰਿਸ਼ਨ ਦਾਸ ਯਤੀਮ ਹੋਇਆ ਉਦੋਂ ਸ਼ਾਇਦ ਉਸ ਦਾ ਨਾਂ ਕ੍ਰਿਸ਼ਨ ਦਾਸ ਨਹੀਂ ਸੀ। ਇਹ ਨਾਂ ਉਸ ਨੂੰ ਪਿਛੋਂ ਉਸ ਦੇ ਵੈਸ਼ਨਵ ਮੱਤ ਵਿਚ ਰਲਣ ਵੇਲੇ ਦਿਤਾ ਗਿਆ ਸੀ।

ਆਪਣੀ ਜਵਾਨੀ ਵਿਚ ਕ੍ਰਿਸ਼ਨ ਦਾਸ ਨੇ ਸੰਨਿਆਸੀ ਜੀਵਨ ਜੀਊਣ ਲਈ ਆਪਣਾ ਘਰ ਬਾਰ ਤਿਆਗ ਦਿਤਾ। "ਚੈਤੱਨਿਆ ਚਰਿਤਾਮ੍ਰਿਤ" ਦੇ ਪਹਿਲੇ ਭਾਗ ਵਿਚ ਉਸ ਨੇ ਆਪ ਲਿਖਿਆ ਹੈ ਕਿ ਨਿਤਿਆ ਨੰਦ ਨੇ ਉਸ ਨੂੰ ਸੁਪਨੇ ਵਿਚ ਆ ਕੇ ਵ੍ਰਿੰਦਾਵਨ ਜਾਣ ਲਈ ਪ੍ਰੇਰਿਆ।

ਇਸ ਤੋਂ ਪਿਛੋਂ ਕ੍ਰਿਸ਼ਨ ਦਾਸ ਇਕ ਭਗਤ ਅਤੇ ਵਿਦਿਆਰਥੀ ਦਾ ਜੀਵਨ ਜੀਊਣ ਲਈ ਵ੍ਰਿੰਦਾਵਨ ਰਹਿਣ ਲਈ ਚਲਾ ਗਿਆ। ਉਹ ਭਾਗਸ਼ੀਲ ਸੀ ਕਿ ਉਥੇ ਉਸ ਨੂੰ ਉਤਕ੍ਰਿਸ਼ਟ ਵਿਦਵਾਨ ਗੋਸੁਆਮੀਆਂ ਦੀ ਸੰਗਤ ਪ੍ਰਾਪਤ ਹੋ ਗਈ। ਉਨ੍ਹਾਂ ਤੋਂ ਸਿਖਿਆ ਲੈ ਕੇ ਉਹ ਇਕ ਚੰਗਾ ਵਿਦਵਾਨ ਬਣ ਗਿਆ। "ਚੈਤੱਨਿਆ ਚਰਿਤਾਮ੍ਰਿਤ" ਦੇ ਪਹਿਲੇ ਭਾਗ ਵਿਚ ਕ੍ਰਿਸ਼ਨ ਦਾਸ ਨੇ ਵ੍ਰਿੰਦਾਵਨ ਗੋਸੁਆਮੀਆਂ ਨੂੰ ਆਪਣੀ ਸਿਖਿਆ ਗੁਰੂ ਹੋਣ ਦਾ ਮਾਣ ਦਿਤਾ ਹੈ। ਆਪਣੇ ਗ੍ਰੰਥ ਦੇ ਹਰ ਕਾਂਡ ਦੇ ਅਖੀਰ ਵਿਚ ਲੇਖਕ ਰੂਪਾ ਗੋਸੁਆਮੀ ਅਤੇ ਰਘੂਦਾਸ ਗੋਸੁਆਮੀ ਨੂੰ ਵਿਸ਼ੇਸ਼ ਤੌਰ ਤੇ ਸ਼ਰਧਾਂਜਲੀਆਂ ਭੇਟ ਕਰਦਾ ਹੈ। ਸੰਨਿਆਸ ਵਿਚ ਉਸ ਦਾ ਪ੍ਰਵੇਸ਼ ਰਘੂਨਾਥ ਦਾਸ ਨੇ ਹੀ ਕਰਵਾਇਆ ਸੀ।

ਕ੍ਰਿਸ਼ਨ ਦਾਸ ਸੰਸਕ੍ਰਿਤ ਦਾ ਚੰਗਾ ਵਿਦਵਾਨ ਸੀ। ਉਹ ਉਘੇ ਗੋਸੁਆਮੀਆਂ ਦੇ ਸਿਧਾਂਤਕ ਗ੍ਰੰਥਾਂ ਨੂੰ ਚੰਗੀ ਤਰ੍ਹਾਂ ਸਮਝਦਾ ਸੀ, ਇਹ ਉਸ ਦੇ ਉਕਤ ਗ੍ਰੰਥ ਤੋਂ ਸਿੱਧ ਹੋ ਜਾਂਦਾ ਹੈ। ਉਸ ਨੇ ਆਪਣੇ ਗੁਰੂਆਂ ਵ੍ਰਿੰਦਾਵਨ ਗੋਸੁਆਮੀਆਂ ਵਲੋਂ ਵਿਕਸਤ ਸਿਧਾਂਤਾਂ ਅਤੇ ਰਸ-ਸ਼ਾਸਤਰਾਂ ਅਨੁਸਾਰ ਹੀ ਚੈਤੱਨਿਆਂ ਦੇ ਰੂਹਾਨੀ ਜੀਵਨ ਦਾ ਵਰਣਨ ਕੀਤਾ ਹੈ। ਲੇਖਕ ਆਪਣੇ ਗ੍ਰੰਥ ਦੇ ਪਹਿਲੇ ਭਾਗ ਵਿਚ ਲਿਖਦਾ ਹੈ ਕਿ ਬੰਗਾਲ ਵਿਚ ਉਸ ਨੇ ਇਹ ਮਹਾਨ ਰਚਨਾ ਵ੍ਰਿੰਦਾਵਨ ਦੇ ਵੈਸ਼ਨਵਾਂ ਦੀ ਬੇਨਤੀ ਉਤੇ ਕੀਤੀ ਹੈ।

ਕੁਝ ਗ੍ਰੰਥ ਜਿਵੇਂ ਕਿ "ਗੋਵਿੰਦ ਲੀਲ੍ਹਾ ਮ੍ਰਿਤ" ਅਤੇ "ਸਾਰੰਗ-ਰੰਗਦ" ਉਸ ਨੇ ਸੰਸਕ੍ਰਿਤ ਵਿਚ ਵੀ ਰਚੇ। "ਚੈਤੱਨਿਆ ਚਰਿਤਾਮ੍ਰਿਤ" ਦੀ ਰਚਨਾ ਤੋਂ ਉਸ ਦੇ ਜਨਮ, ਉਸ ਦੀ ਮ੍ਰਿਤੂ ਦੀਆਂ ਤਰੀਕਾਂ ਦਾ ਠੀਕ ਠਾਕ ਥਹੁ ਨਹੀਂ ਲਗਦਾ। ਡਾ: ਬਿਮਨ ਬਿਹਾਰੀ ਮੌਜੁਮਦਾਰ ਨੇ ਆਪਣੀ ਖੋਜ ਰਾਹੀਂ ਇਹ

ਨਿਰਣਾ ਕੀਤਾ ਹੈ ਕਿ ਕ੍ਰਿਸ਼ਨ ਦਾਸ ਕਵੀ ਰਾਜ ਦਾ ਜਨਮ ਵਰਸ਼ 1527 ਹੈ। ਡਾ: ਮੌਜੁਮਦਾਰ ਦਾ ਖ਼ਿਆਲ ਹੈ ਕਿ ਕ੍ਰਿਸ਼ਨ ਦਾਸ ਕੋਈ 1557 ਵਿਚ ਵ੍ਰਿੰਦਾਵਨ ਰਹਿਣ ਲਈ ਗਿਆ। "ਚੈਤੱਨਿਆ ਚਰਿਤਾਮ੍ਰਿਤ" ਸੰਪੂਰਨ ਹੋਣ ਦਾ ਸਾਲ ਉਹ 1612 ਜਾਂ 1615 ਮੰਨਦਾ ਹੈ। ਡਾ: ਐਸ. ਕੇ. ਡੇਅ ਦਾ ਵਿਚਾਰ ਹੈ ਕਿ ਕ੍ਰਿਸ਼ਨ ਦਾਸ ਕਵੀ ਰਾਜ "ਕੋਈ 1530 ਈਸਵੀ ਤੋਂ 1616 ਈਸਵੀ ਤਕ ਜੀਵਿਆ।"

ਡਾ: ਮੌਜੁਮਦਾਰ ਨੇ ਹੋਰ ਸਿੱਧ ਕੀਤਾ ਹੈ ਕਿ ਵ੍ਰਿੰਦਾਵਨ ਜਾਣ ਤੋਂ ਪਹਿਲਾਂ ਕ੍ਰਿਸ਼ਨ ਦਾਸ ਕਵੀ ਰਾਜ ਨੇ ਬੰਗਾਲ ਵੈਸ਼ਨਵਾਂ ਦੇ ਗ੍ਰੰਥ ਪੜ੍ਹੇ ਸਨ। ਮੁਰਾਰੀ ਗੁਪਤ ਦਾ ਸੰਸਕ੍ਰਿਤ ਗ੍ਰੰਥ "ਕਦਾਚਾ" ਕਵੀ ਕਰਨਪੁਰ ਦਾ ਸੰਸਕ੍ਰਿਤ ਨਾਟਕ ਸੀ। "ਚੈਤੱਨਿਆ ਚੰਦ੍ਰੋਦਯ" ਅਤੇ ਉਸ ਦਾ ਸੰਸਕ੍ਰਿਤ ਮਹਾਂ ਕਾਵਿ "ਸ੍ਰੀ ਚੈਤੱਨਿਆ ਚਰਿਤਾਮ੍ਰਿਤ" ਦੋਵੇਂ 1557 ਈਸਵੀ ਤੋਂ ਪਹਿਲਾਂ ਲਿਖੇ ਜਾ ਚੁਕੇ ਸਨ। ਇਸੇ ਸਾਲ ਦੇ ਨੇੜੇ ਤੇੜੇ ਕ੍ਰਿਸ਼ਨ ਦਾਸ ਵ੍ਰਿੰਦਾਵਨ ਲਈ ਰਵਾਨਾ ਹੋ ਗਿਆ। ਵ੍ਰਿੰਦਾਵਨ ਪੁਜ ਕੇ ਉਸ ਦੀ ਸੰਗਤ ਰੂਪਾ, ਸਨਾਤਨ ਅਤੇ ਹੋਰ ਗੋਸੁਆਮੀਆਂ ਨਾਲ ਹੋਈ।

ਫਿਰ ਕੋਈ ਤਿੰਨ ਸਾਲ ਪਿਛੋਂ ਕ੍ਰਿਸ਼ਨ ਦਾਸ ਨੇ ਮਹਾਨ ਸੰਸਕ੍ਰਿਤ ਗ੍ਰੰਥ "ਗੋਵਿੰਦ ਲੀਲ੍ਹਾ ਮ੍ਰਿਤ" ਦੀ ਰਚਨਾ ਕੀਤੀ ਜਿਸ ਵਿਚ ਢਾਈ ਹਜ਼ਾਰ ਤੋਂ ਕੁਝ ਵੱਧ ਸਲੋਕ ਹਨ। ਆਕਾਰ ਅਤੇ ਪ੍ਰਕਾਰ ਦੀ ਦ੍ਰਿਸ਼ਟੀ ਤੋਂ ਇਕ ਵੈਸ਼ਨਵ ਵਲੋਂ ਰਚਿਆ ਇਹ ਇਕ ਅਦੁੱਤੀ ਕਾਵ ਸੀ। ਰਘੂਨਾਥ ਦਾਸ ਗੋਸੁਆਮੀ ਨੇ ਆਪਣੇ ਸੰਸਕ੍ਰਿਤ ਗ੍ਰੰਥ "ਮੁਕਤ ਚਰਿਤਰ" ਦੇ ਅਖ਼ੀਰਲੇ ਸਲੋਕ ਵਿਚ ਇਸ ਨੂੰ "ਕਵੀ ਭੂਪਤੀ" ਦੇ ਵਿਸ਼ੇਸ਼ਣ ਨਾਲ ਨਿਵਾਜਿਆ ਹੈ। ਡਾ: ਮੌਜੁਮਦਾਰ ਦਾ ਕਥਨ ਹੈ ਕਿ ਐਨ ਸੰਭਵ ਹੈ ਕਿ ਕ੍ਰਿਸ਼ਨ ਦਾਸ ਕਵੀ ਰਾਜ ਦੀ ਉਪਾਧੀ ਉਸ ਦੇ ਗ੍ਰੰਥ "ਗੋਵਿੰਦ ਲੀਲ੍ਹਾ ਮ੍ਰਿਤ" ਸਦਕਾ ਹੀ ਪ੍ਰਾਪਤ ਹੋਈ ਹੋਵੇ।

ਕ੍ਰਿਸ਼ਨ ਦਾਸ ਕਵੀ ਰਾਜ ਦਾ ਦੂਜਾ ਸੰਸਕ੍ਰਿਤ ਗ੍ਰੰਥ "ਸਾਰੰਗ-ਰੰਗਦ" ਲੀਲ੍ਹਾ ਸੁਕ ਦੇ ਗ੍ਰੰਥ "ਕ੍ਰਿਸ਼ਨ ਕਰਨਾਮ੍ਰਿਤ" ਉਤੇ ਇਕ ਟਿੱਪਣੀ ਹੈ।

ਇਸ ਦੀ ਅਖੀਰਲੀ ਰਚਨਾ ਬੰਗਾਲੀ ਗ੍ਰੰਥ "ਚੈਤੱਨਿਆ ਚਰਿਤਾਮ੍ਰਿਤ" ਸੀ ਜਿਸ ਦੀ ਰਚਨਾ ਉਸ ਨੇ ਆਪਣੇ ਲੰਮੇ ਸੰਨਿਆਸੀ ਜੀਵਨ ਦੇ ਅੰਤਲੇ ਪੜਾਅ ਉਤੇ ਕੀਤੀ। ਇਸ ਦੀ ਰਚਨਾ ਵਿੰਦਾਵਨ ਦੇ ਵੈਸ਼ਨਵਾਂ ਦੇ ਕਹਿਣ ਉਤੇ ਕੀਤੀ

ਗਈ ਅਤੇ ਇਹ ਸੱਤ ਸਾਲ ਵਿਚ ਪੂਰੀ ਹੋਈ ।

ਕ੍ਰਿਸ਼ਨ ਦਾਸ ਕਵੀ ਰਾਜ ਨੇ ਜਦੋਂ ਇਹ ਮਹਾਂ ਕਾਵਿ ਸੰਪੂਰਣ ਕੀਤਾ ਤਦੋਂ ਉਸ ਦੀ ਉਮਰ ਕੋਈ 86 ਸਾਲ ਸੀ। ਪਿਛੋਂ ਛੇਤੀ ਹੀ ਉਸ ਦੀ ਮ੍ਰਿਤੂ ਹੋ ਗਈ।

ਚੈਤੱਨਿਆ ਦੀ ਜੀਵਨੀ ਲਿਖਣ ਲਈ ਉਸ ਨੇ ਮੁਰਾਰੀ ਗੁਪਤ, ਸਵੈਰੂਪ ਦਮੋਦਰ, ਕਵੀ ਕਰਨਪੁਰ ਅਤੇ ਵ੍ਰਿੰਦਾਵਨ ਦੇ ਗ੍ਰੰਥਾਂ ਵਿਚੋਂ ਮਸਾਲਾ ਲਿਆ। ਵ੍ਰਿੰਦਾਵਨ ਦੇ ਮੁੱਖ ਗੋਸੁਆਮੀਆਂ ਨਾਲ ਉਸ ਦੀਆਂ ਨਿੱਜੀ ਯਾਦਾਂ ਤੋਂ ਵੀ ਉਸ ਨੇ ਕੰਮ ਲਿਆ। ਇਸ ਸੰਬੰਧ ਵਿਚ ਉਸ ਨੇ ਆਪਣੇ ਗੁਰੂ ਰਘੂਨਾਥ ਦਾਸ ਗੋਸੁਆਮੀ, ਜਿਸ ਨੂੰ ਪੁਰੀ ਵਿਚ 16 ਸਾਲ ਚੈਤੱਨਿਆ ਦੀ ਸੇਵਾ ਵਿਚ ਗੁਜ਼ਾਰਨ ਦਾ ਮਾਣ ਪ੍ਰਾਪਤ ਹੋਇਆ ਸੀ, ਉਤੇ ਵਿਸ਼ੇਸ਼ ਤੌਰ ਤੇ ਨਿਰਭਰ ਕੀਤਾ। ਇਸੇ ਕਰ ਕੇ ਚੈਤੱਨਿਆ ਦੇ ਜੀਵਨ ਦੇ ਅੰਤਲੇ ਸਾਲਾਂ ਦੇ ਵਰਣਨ ਵਾਲਾ "ਚੈਤੱਨਿਆ ਚਰਿਤਾਮ੍ਰਿਤ" ਦਾ ਭਾਗ ਬੜਾ ਪਰਮਾਣੀਕ ਅਤੇ ਅਧਿਕਾਰ ਪੂਰਨ ਮੰਨਿਆ ਜਾਂਦਾ ਹੈ।

ਕ੍ਰਿਸ਼ਨ ਦਾਸ ਦੀ ਇਹ ਰਚਨਾ ਤਿੰਨ ਭਾਗਾਂ ਵਿਚ ਹੈ — ਆਦਿ, ਮੱਧ ਅਤੇ ਅੰਤ ਲੀਲ੍ਹਾ। 62 ਕਾਂਡਾਂ ਵਿਚ ਚੈਤੱਨਿਆ ਦੇ ਜੀਵਨ ਦੇ ਇਹ ਤਿੰਨ ਪੜਾਅ ਵਰਣਨ ਕੀਤੇ ਗਏ ਹਨ। ਪਹਿਲੇ ਭਾਗ ਵਿਚ ਸੰਨਿਆਸ ਧਾਰਨ ਤਕ ਦਾ ਮੁੱਢਲਾ ਜੀਵਨ ਪੇਸ਼ ਕੀਤਾ ਗਿਆ ਹੈ। ਦੂਜੇ ਵਿਚ ਉਨ੍ਹਾਂ ਦੀਆਂ ਛੇ-ਸਾਲਾ ਯਾਤਰਾਵਾਂ ਆ ਜਾਂਦੀਆਂ ਹਨ। ਪੁਰੀ ਵਿਚ ਗੁਜ਼ਾਰੇ ਉਨ੍ਹਾਂ ਦੇ ਜੀਵਨ ਦੇ 18 ਸਾਲਾਂ ਦਾ ਹਾਲ ਤੀਜੇ ਭਾਗ ਦਾ ਵਿਸ਼ਾ ਹੈ। ਚੈਤੱਨਿਆ ਦੇ ਜੀਵਨ ਦੇ ਅਖ਼ੀਰਲੇ ਸਮੇਂ ਨੂੰ ਲੇਖਕ ਵਲੋਂ ਵਧੇਰੇ ਵਿਸਥਾਰ ਨਾਲ ਵਿਅੱਕਤ ਕੀਤਾ ਗਿਆ ਹੈ।

ਚੈਤੱਨਿਆ ਦੇ ਮੱਤ ਅਤੇ ਲਹਿਰ ਨੂੰ ਸਮਝਣ ਲਈ ਇਸ ਗ੍ਰੰਥ ਬਿਨਾਂ ਨਹੀਂ ਸਰ ਸਕਦਾ। ਚੈਤੱਨਿਆ ਦੀ ਜੀਵਨੀ ਤੋਂ ਇਲਾਵਾ ਕ੍ਰਿਸ਼ਨ ਦਾਸ ਕਵੀ ਰਾਜ ਨੇ ਗੌੜੀਆ ਵੈਸ਼ਨਵਵਾਦ ਮੱਤ ਦੇ ਸਿਧਾਂਤਾਂ ਅਤੇ ਚਿੰਤਨ ਦੀ ਚਰਚਾ ਬੰਗਾਲੀ ਵਿਚ ਕੀਤੀ ਹੈ ਜਿਹੜੀ ਪਹਿਲਾਂ ਵ੍ਰਿੰਦਾਵਨ ਗੋਸੁਆਮੀਆਂ ਵਲੋਂ ਸੰਸਕ੍ਰਿਤ ਵਿਚ ਕੀਤੀ ਜਾਇਆ ਕਰਦੀ ਸੀ। ਇਸ ਗ੍ਰੰਥ ਨੇ ਬੰਗਾਲ ਦੇ ਵੈਸ਼ਨਵਾਂ ਵਿਚ ਚੈਤੱਨਿਆ ਮੱਤ ਨੂੰ ਪ੍ਰਚਾਰਨ ਵਿਚ ਬਹੁਤ ਸਹਾਇਤਾ

ਕੀਤੀ । ਇਸ ਦ੍ਰਿਸ਼ਟੀ ਤੋਂ ਇਹ ਇਕ ਨਿਵੇਕਲੇ ਮੁੱਲ ਦੀ ਰਚਨਾ ਸਮਝੀ ਜਾਂਦੀ ਹੈ ।

ਕ੍ਰਿਸ਼ਨ ਦਾਸ ਤੋਂ ਪਿਛੋਂ ਹੋਰ ਕਈ ਜੀਵਨੀਆਂ — ਵਧੇਰੇ ਕਰ ਕੇ ਚੈਤੱਨਿਆ ਦੀਆਂ ਬੰਗਾਲੀ ਵਿਚ ਲਿਖੀਆਂ ਗਈਆਂ, ਪਰ ਉਹ ਕੋਈ ਵਡੇਰਾ ਮਹੱਤਵ ਨਹੀਂ ਰਖਦੀਆਂ ਇਸ ਲਈ ਇਥੇ ਉਨ੍ਹਾਂ ਦੀ ਚਰਚਾ ਨਹੀਂ ਕੀਤੀ ਜਾ ਰਹੀ ।

ਚੈਤੱਨਿਆਵਾਦ ਦੀ ਬੰਗਾਲੀ ਸਾਹਿੱਤ ਨੂੰ ਹੋਰ ਸਰੇਸ਼ਟ ਦੇਣ ਗੀਤ ਅਤੇ ਭਜਨ ਹਨ । ਚੈਤੱਨਿਆ ਦੇ ਸਮਕਾਲੀਨ ਸ਼ਿਸ਼ਾਂ ਨੇ ਪਹਿਲਾਂ ਚੈਤੱਨਿਆ ਬਾਰੇ ਬੰਗਾਲੀ ਭਜਨ ਰਚੇ । ਨਰਹਰੀ ਸਰਕਾਰ ਅਤੇ ਉਸ ਦੇ ਅੱਠ ਹੋਰ ਸਮਕਾਲੀ ਕਵੀਆਂ ਨੇ ਚੈਤੱਨਿਆ ਦੀ ਉਸਤਤ ਵਿਚ ਮਧੁਰ ਪੱਦ ਰਚਣੇ ਸ਼ੁਰੂ ਕੀਤੇ । ਇਨ੍ਹਾਂ ਪ੍ਰਮੁੱਖ ਨੌਂ ਸਮਕਾਲੀ ਕਵੀਆਂ ਦੇ ਨਾਂ ਪਹਿਲਾਂ ਵਰਣਨ ਕੀਤੇ ਜਾ ਚੁਕੇ ਹਨ ।

ਚੈਤੱਨਿਆ ਤੋਂ ਪਰੇਰਤ ਗੀਤਾਂ ਤੇ ਭਜਨਾਂ ਦੀ ਰਚਨਾ ਦਾ ਇਹ ਆਰੰਭ ਜਾਂ ਆਰੰਭਕ ਪੜਾਅ ਸੀ । ਗੌਡੀਆ ਵੈਸ਼ਨਵ ਉਤੇ ਆਧਾਰਤ ਕਲਾਤਮਿਕ ਬੰਗਾਲੀ ਗੀਤਾਂ ਅਤੇ ਭਜਨਾਂ ਦਾ ਵਾਸਤਵਿਕ ਰਚਨਾਤਮਿਕ ਦੌਰ ਕੁਝ ਚਿਰ ਪਿਛੋਂ ਹੀ ਸ਼ੁਰੂ ਹੋਇਆ ।

ਸਮਾਂ ਪਾ ਕੇ ਵੈਸ਼ਨਵ ਪਦਾਵਲੀਆਂ ਦੇ ਰੂਪ ਵਿਚ ਬੰਗਾਲ ਵਿਚ ਇਕ ਵਿਆਪਕ ਕਾਵਿ ਸਾਹਿੱਤ ਦੀ ਉਤਪਤੀ ਹੋਈ । ਚੈਤੱਨਿਆ ਮੱਤ ਦੇ ਅਨੁਆਈ ਕਵੀਆਂ ਰਚਿਤ ਗੀਤਾਂ ਤੇ ਭਜਨਾਂ ਦਾ ਬੰਗਾਲੀ ਸਾਹਿੱਤ ਇਕ ਅਟੁੱਟ ਖ਼ਜ਼ਾਨਾ ਬਣ ਗਿਆ । ਬੰਗਾਲੀ ਸਾਹਿੱਤ ਦੇ ਕੁਝ ਮਹਾਨ ਕਵੀ ਚੈਤੱਨਿਆ-ਭਗਤ ਪੱਦ ਕਰਤਾ ਹੋਏ ਹਨ । ਪਦਾਵਲੀ ਸਾਹਿੱਤ ਦੀ ਉਤਪਤੀ ਅਤੇ ਵਿਕਾਸ, ਜਿਹੜਾ ਚੈਤੱਨਿਆ ਦੇ ਆਗਮਨ ਨਾਲ ਹੋਇਆ, ਬੰਗਾਲ ਦੇ ਸਾਹਿੱਤਕ ਕਾਰਜ ਖੇਤਰ ਦਾ ਇਕ ਸੁਨਹਿਰੀ ਦੌਰ ਸਮਝਿਆ ਜਾਂਦਾ ਹੈ । ਚੈਤੱਨਿਆਵਾਦ ਸਮੁੱਚੇ ਸਿਰਜਨਾਤਮਕ ਕਾਰਜ ਲਈ ਇਕ ਅਦੁੱਤੀ ਪ੍ਰੇਰਨਾ ਸ੍ਰੋਤ ਸਿੱਧ ਹੋਇਆ । ਪਦਾਵਲੀਆਂ ਦੀ ਰਚਨਾ ਉਪਾਸ਼ਨਾ, ਭਗਤੀ ਅਤੇ ਰੂਹਾਨੀ ਜਜ਼ਬਿਆਂ ਦੀ ਤ੍ਰਿਪਤੀ ਦੇ ਇਕ ਮਾਧਿਅਮ ਦੇ ਤੌਰ ਤੇ ਕੀਤੀ ਗਈ ।

ਗੋਵਿੰਦ ਦਾਸ, ਜਨਨ ਦਾਸ, ਨਰੋਤਮ ਦਾਸ, ਵਲਰਾਮ ਦਾਸ ਅਤੇ ਘਣ-

ਸ਼ਿਆਮ ਦਾਸ ਦੀਆਂ ਰਚਨਾਵਾਂ ਨੂੰ ਸਰੋਦੀ ਕਾਵਿ ਦੇ ਮੋਢੀ ਕਿਹਾ ਜਾ ਸਕਦਾ ਹੈ। ਇਹ ਸਾਰੀਆਂ ਰਚਨਾਵਾਂ ਉੱਤਰ-ਚੈਤੱਨਿਆ ਕਾਲ ਵਿਚ ਹੋਈਆਂ। ਚੰਡੀ ਦਾਸ ਦੇ ਪਦੇ ਬਹੁਤੇ ਵਿਦਵਾਨਾਂ ਵਲੋਂ ਵੈਸ਼ਨਵ ਸਰੋਦੀ ਕਾਵਿ ਦੀ ਸਰਵੋਤਮ ਵੰਨਗੀ ਮੰਨੇ ਜਾਂਦੇ ਹਨ। ਪਰ ਚੰਡੀ ਦਾਸ ਸਵੈ-ਮੱਤਭੇਦ ਦਾ ਵਿਸ਼ਾ ਹੈ। ਵਿਦਵਾਨਾਂ ਦਾ ਖ਼ਿਆਲ ਹੈ ਕਿ ਚੰਡੀ ਦਾਸ ਨਾਂ ਦੇ ਕਈ ਕਵੀ ਹੋਏ ਹਨ। ਇਨ੍ਹਾਂ ਵਿਚੋਂ ਇਕ ਨੇ ਪ੍ਰਸਿੱਧ "ਕ੍ਰਿਸ਼ਨ ਕੀਰਤਨ" ਨਾਮੀ ਗ੍ਰੰਥ ਦੀ ਰਚਨਾ ਕੀਤੀ, ਜਿਹੜੀ ਪੂਰਵ-ਚੈਤੱਨਿਆ ਕਾਲ ਦੀ ਰਚਨਾ ਹੈ। ਦੂਜਾ ਜਾਂ ਕੋਈ ਹੋਰ ਚੰਡੀ ਦਾਸ ਉੱਤਰ-ਚੈਤੱਨਿਆ ਕਾਲ ਦੇ ਹੀ ਕਵੀ ਹੋਏ ਹਨ। ਸਾਨੂੰ ਇਥੇ ਇਸ ਵਾਦ-ਵਿਵਾਦ ਦੇ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ।

ਚੈਤੱਨਿਆ ਦੇ ਸਮੇਂ ਤੋਂ ਲੈ ਕੇ ਕੋਈ ਸਾਢੇ ਤਿੰਨ ਸੌ ਸਾਲ ਤਕ ਅਨੇਕ ਪਦ ਕਰਤਾ ਇਨ੍ਹਾਂ ਪਦਿਆਂ ਦੀ ਰਚਨਾ ਕਰਦੇ ਰਹੇ ਅਤੇ ਇਨ੍ਹਾਂ ਨਾਲ ਬੰਗਾਲੀ ਸਾਹਿੱਤ ਬੇ-ਮਿਸਾਲ ਪੱਧਰ ਉਤੇ ਪ੍ਰਫੁੱਲਤ ਹੋਇਆ। ਚੈਤੱਨਿਆ ਉਤੇ ਅਣਗਿਣਤ ਗੀਤ ਤੇ ਭਜਨ ਲਿਖੇ ਗਏ ਅਤੇ ਉਨ੍ਹਾਂ ਦੇ ਲੇਖਕਾਂ ਦੀ ਗਿਣਤੀ ਲੱਭੀ ਨਹੀਂ ਜਾ ਸਕਦੀ। ਪਦਿਆਂ ਦੀ ਗਿਣਤੀ ਦਾ ਕੁਝ ਕੁ ਅਨੁਮਾਨ ਇਸ ਗੱਲ ਤੋਂ ਲੱਗ ਸਕਦਾ ਹੈ ਕਿ "ਗੌੜਾ-ਪੱਦ-ਤਰੰਗਨੀ" ਨਾਮੀ ਸੰਗ੍ਰਹਿ ਵਿਚ ਹੀ ਡੇਢ ਹਜ਼ਾਰ ਤੋਂ ਵੱਧ ਪਦੇ ਮਿਲਦੇ ਹਨ। ਇਹ ਕੇਵਲ ਚੋਣਵੇਂ ਪਦੇ ਸਨ ਨਾ ਕਿ ਉਹ ਸਾਰੇ ਜਿਹੜੇ ਉਦੋਂ ਤਕ ਰਚੇ ਜਾ ਚੁਕੇ ਸਨ।

ਬੰਗਾਲੀ ਸਾਹਿੱਤ ਦੇ ਚੈਤੱਨਿਆਵਾਦ ਤੋਂ ਪਰੇਰਤ ਕੋਈ ਸਾਢੇ ਤਿੰਨ ਸੌ ਸਾਲ ਦੇ ਲੰਮੇ ਪਦਾਵਲੀ ਦੌਰ ਨੂੰ ਅਗੋਂ ਦੋ ਮੁੱਖ ਪੜਾਵਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲਾ ਦੌਰ 16-ਵੀਂ ਸਦੀ ਦੇ ਆਰੰਭ ਤੋਂ ਲੈ ਕੇ 17-ਵੀਂ ਸਦੀ ਦੀ ਆਖ਼ਰੀ ਚੌਥਾਈ ਤਕ ਦਾ ਕਿਹਾ ਜਾ ਸਕਦਾ ਹੈ। ਦੂਜਾ 17-ਵੀਂ ਸਦੀ ਦੇ ਅਖ਼ੀਰ ਤੋਂ 19-ਵੀਂ ਸਦੀ ਦੇ ਅੱਧ ਤਕ ਲਿਜਾਇਆ ਜਾ ਸਕਦਾ ਹੈ।

ਪਹਿਲੇ ਪੜਾਅ ਵਿਚ ਵੈਸ਼ਨਵ ਪਦਾਵਲੀਆਂ ਦੀ ਵਧੇਰੇ ਚਮਤਕਾਰੀ ਰਚਨਾ ਹੋਈ। ਮੱਤਭੇਦ ਵਾਲੇ ਚੰਡੀ ਦਾਸ ਤੋਂ ਬਿਨਾਂ ਇਸ ਕਾਲ ਦਾ ਅਤਿ ਉੱਘਾ ਪਦਕਰਤਾ ਸ਼ਾਇਦ ਗੋਵਿੰਦ ਦਾਸ ਹੀ ਸੀ। ਉਹ ਉਸ ਵੇਲੇ ਦੇ ਮੁਖੀ ਗੋਸੁਆਮੀ

ਜੀਵਾ ਦਾ ਸਮਕਾਲੀ ਸੀ । ਗੌਡੀਆ ਵੈਸ਼ਨਵਾਂ ਦੇ ਮੰਨੇ ਪ੍ਰਮੰਨੇ ਨੇਤਾ ਜੀਵਾ ਗੋਸੁਆਮੀ ਨੂੰ ਗੋਵਿੰਦ ਦਾਸ ਦੇ ਰਚੇ ਪਦੇ ਸੁਣਨ ਦਾ ਬਹੁਤ ਸ਼ੌਕ ਸੀ ਅਤੇ ਉਸ ਨੇਂ ਗੋਵਿੰਦ ਦਾਸ ਨੂੰ ਬਹੁਤ ਸਾਰੇ ਪ੍ਰਸੰਸਾ ਪੱਤਰ ਵੀ ਲਿਖ ਕੇ ਦਿਤੇ । ਇਨ੍ਹਾਂ ਵਿਚੋਂ ਕੁਝ ਪੱਤਰ "ਭਗਤੀ-ਰਤਨਾਕਰ" ਵਿਚ ਪ੍ਰਕਾਸ਼ਤ ਹੋਏ ਹੋਏ ਹਨ । ਪੱਦ ਕਰਤਾ ਦੇ ਤੌਰ ਤੇ ਗੋਵਿੰਦ ਦਾਸ ਦਾ ਵਰਣਨ "ਭਗਤੀ-ਰਤਨਾਕਰ", "ਪ੍ਰੇਮ ਵਿਲਾਸ" ਅਤੇ "ਕਰਨਾ ਨੰਦ" ਆਦਿ ਗ੍ਰੰਥਾਂ ਵਿਚ ਵੀ ਆਇਆ ਹੈ ।

ਪਦਾਵਲੀ ਸਾਹਿੱਤ ਦਾ ਦੂਜਾ ਦੌਰ 17-ਵੀਂ ਸਦੀ ਦੇ ਅਖ਼ੀਰ ਤੋਂ 19-ਵੀਂ ਸਦੀ ਦੇ ਅੱਧ ਤਕ ਚਲਾ ਜਾਂਦਾ ਹੈ । ਇਸ ਕਾਲ ਦੇ ਪਦਿਆਂ ਦੀ ਗੀਤਾਤਮਿਕ ਉੱਤਮਤਾ ਏਨੀ ਸ੍ਰੇਸ਼ਟ ਨਹੀਂ ਸੀ ਜਿੰਨੀ ਪਹਿਲੇ ਕਾਲ ਦੇ ਪਦਿਆਂ ਦੀ । ਇਸ ਪਿਛਲੇ ਕਾਲ ਦੀਆਂ ਵੈਸ਼ਨਵ ਕਾਵਿ ਰਚਨਾਵਾਂ ਵਿਚੋਂ ਕ੍ਰਿਸ਼ਨ ਕਮਲ ਗੋਸੁਆਮੀ ਦੀ ਰਚਨਾ "ਦਿਵਯੋਨਮਦ" ਸਭ ਤੋਂ ਉੱਤਮ ਮੰਨੀ ਜਾਂਦੀ ਹੈ ।

ਇਸ ਤਰ੍ਹਾਂ ਦਾ ਚੈਤੱਨਿਆਵਾਦ ਪੂਰੇ ਸਾਢੇ ਤਿੰਨ ਸੌ ਸਾਲ ਤਕ ਇਨ੍ਹਾਂ ਸਾਰੀਆਂ ਗੀਤਾਤਮਿਕ ਅਤੇ ਸਰੋਦੀ ਰਚਨਾਵਾਂ ਦੇ ਪਿਛੇ ਇਕ ਅਦੁੱਤੀ ਪਰੇਰਨਾ ਸ੍ਰੋਤ ਬਣਿਆ ਰਿਹਾ । ਵੈਸ਼ਨਵ ਜੀਵਨੀਆਂ ਅਤੇ ਭਜਨਾਂ ਦੇ ਸਮੁੱਚੇ ਆਕਾਰ ਨੂੰ ਮੁੱਖ ਰਖ ਕੇ ਇਹ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਚੈਤੱਨਿਆਵਾਦ ਦੇ ਪ੍ਰਭਾਵ ਨਾਲ ਬੰਗਾਲੀ ਸਾਹਿੱਤ ਕਿੰਨਾ ਅਮੀਰ ਹੋਇਆ ।

ਵੈਸ਼ਨਵ ਪਦਾਵਲੀ ਸਾਹਿੱਤ ਵਿਚ ਹੋਈ ਵੱਡ-ਆਕਾਰੀ ਰਚਨਾ ਉਤੇ ਟਿੱਪਣੀ ਕਰਦਿਆਂ ਮਹਾਮਹੋਪਾਧਿਆ ਹਰਿ ਪ੍ਰਸ਼ਾਦ ਸ਼ਾਸਤਰੀ ਨੇ ਠੀਕ ਲਿਖਿਆ ਹੈ ਕਿ "ਪਦਿਆਂ ਦੀ ਜਾਂਚ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਦਿਨਾਂ ਵਿਚ ਹਰ ਵੈਸ਼ਨਵ ਹੀ ਪੱਦ ਰਚਨਾ ਦਾ ਜਤਨ ਕਰਿਆ ਕਰਦਾ ਸੀ ਅਤੇ ਸਥਿਰਤਾ ਦੇ ਸੰਗ੍ਰਾਮ ਵਿਚ ਕੇਵਲ ਸਰਵੋਤਮ ਤੇ ਸਮਰੱਥ ਹੀ ਜੀਵਤ ਰਹਿ ਸਕੇ ਹਨ ।"

ਇਕ ਮੰਨੇ ਪ੍ਰਮੰਨੇ ਵਿਦਵਾਨ ਦੇ ਇਨ੍ਹਾਂ ਸ਼ਬਦਾਂ ਤੋਂ ਅਸੀਂ ਸਮਝ ਸਕਦੇ ਹਾਂ ਕਿ ਚੈਤੱਨਿਆ ਨੇ ਆਪਣੇ ਅਨੁਆਈਆਂ ਵਿਚ ਕਿਸ ਹੱਦ ਤਕ ਸਿਰਜਨਾਤ-ਮਕ ਲੋਚਾ ਉਤਪੰਨ ਕਰ ਦਿਤੀ ਸੀ । ਗੌਡੀਆ ਵੈਸ਼ਨਵ ਪਦਾਵਲੀ ਸਾਹਿੱਤ ਦੇ

ਵਿਸ਼ੇ ਨੂੰ ਸਮਾਪਤ ਕਰਨ ਤੋਂ ਪਹਿਲਾਂ ਚੇਤੇ ਰੱਖਣ ਯੋਗ ਮਹਾਮਹੋਪਾਧਿਆ ਵਲੋਂ ਉਠਾਇਆ ਗਿਆ ਇਕ ਹੋਰ ਨੁਕਤਾ ਵੀ ਦੱਸਣਾ ਜ਼ਰੂਰੀ ਹੈ।

ਚੈਤੱਨਿਆ ਦੀ ਰੂਹਾਨੀ ਸ਼ਖ਼ਸੀਅਤ ਜਿਨ੍ਹਾਂ ਲਈ ਪਰੇਰਨਾ ਦਾ ਸਜੀਵ ਸ੍ਰੋਤ ਬਣੀ ਉਹ ਅਨੇਕਾਂ ਪੱਦ ਕਰਤਾ ਹਰ ਸਮੇਂ ਅਣ-ਗਿਣਤ ਪੱਦ ਰਚਦੇ ਰਹੇ, ਪਰ ਬਹੁਤ ਸਾਰੇ ਵਿਦਵਾਨਾਂ ਦਾ ਕਥਨ ਹੈ ਕਿ ਪ੍ਰਭੂ ਨੇ ਆਪ ਕੋਈ ਰਚਨਾ ਨਹੀਂ ਕੀਤੀ। ਪਰ ਪੰਡਿਤ ਹਰਿ ਪ੍ਰਸ਼ਾਦ ਨੇ ਕੁਝ ਵੱਖਰੇ ਵਿਚਾਰ ਪ੍ਰਗਟ ਕੀਤੇ ਹਨ। ਉਹ ਕਹਿੰਦਾ ਹੈ ਕਿ ਪ੍ਰਭੂ ਚੈਤੱਨਿਆ ਖ਼ੁਦ ਪੱਦ ਰਚੈਤਾ ਸਨ ਅਤੇ ਇਹ ਸੁੰਦਰ ਭਜਨ "ਐ ਰੇ ਜਗਾਈ ਮਧਾਈ ਐ ਹਰੀ ਨਾਮੇ ਮਤਬੀ ਜਦੀ ਆਇ" ਇਨ੍ਹਾਂ ਦਾ ਰਚਿਆ ਹੋਇਆ ਪਦਾ ਦਸਿਆ ਜਾਂਦਾ ਹੈ। ਇਸ ਪੱਦ ਵਿਚ ਜਿਹੜੇ ਡੂੰਘੇ ਭਾਵ ਅਤੇ ਵਿਸ਼ਾਲ ਵਿਚਾਰ ਪ੍ਰਗਟ ਕੀਤੇ ਗਏ ਹਨ ਉਹ ਇਸ ਮਹਾਨ ਸਮਾਜ ਸੁਧਾਰਕ ਦੇ ਵਿਚਾਰਾਂ ਨਾਲ ਪੂਰਾ ਉਤਰਦੇ ਹਨ।

ਚੈਤੱਨਿਆ ਨੂੰ ਸੰਸਕ੍ਰਿਤ ਵਿਚ "ਸ਼ਿਕਸ਼ਾਂਸ਼ਟਕ" ਰਚਨ ਦਾ ਸਿਹਰਾ ਦਿਤਾ ਜਾਂਦਾ ਹੈ। ਇਹ ਸ਼ਿਕਸ਼ਾਸ਼ਟਕ ਹੇਠਾਂ ਦਿਤਾ ਜਾਂਦਾ ਹੈ ਤੇ ਨਾਲ ਹੀ ਇਸ ਦਾ ਭਾਵ ਪੰਜਾਬੀ ਵਿਚ :—

चेतो दर्पणमार्जनम् भवमहादावाग्निर्वापणम्
श्रेयः कैरवचन्द्रिकावितरणं विद्यावधुजीवनम्।
आनंदाम्बुधिवर्धनं प्रतिपदं पूर्णामृतास्वादनं
सर्वात्मस्नपनं परं विजयते श्रीकृष्णसंकीर्तनं ।।1।।

नाम्नामकारी वहुधा निज सर्वशक्ति—
स्तत्रार्पिता नियमितः स्मरणे न कालः।
एतादृशी तव कृपा भवनम् ममापि
दुर्दैवमीदृश मिहाजनी नानानुरागाः ।।2।।

तृणादपि सुनीचेन तरोरिव सहिष्णुना।
अमानिना मानदेन कीर्त्तनीयः सदा हरिः ।।3।।

न धनं न जनं न सुंदरीं
कविता वा जगदीश कामये ।
मम जन्मनि जन्मनीश्वरे
भवताद्भक्ति रहैतुकी त्वयि ।।4।।

अयि नंदतनुज किङ्करं
पतितं मां विषमे भवाम्बधौ ।
कृपया तव पद पङ्कज—
स्थित धूलिसदृश: विचिन्तय ।।5।।

नयनं गलदश्रुधारया
वदनं गद्गदरुद्धया गिरा ।
पुलकैर्निचितं वपु: कदा
तव नामगृहणे भविष्यति ।।6।।

युगयितं निमेषेण चक्षुषा प्राविषयितम् ।
शून्यायितं जगत् सर्वं गोविंदविरहेण मे ।।7।।

आश्लिष्य वा पादरतां पिनष्टु मा—
मदर्शनान्मर्महतां करोतु वा ।
यथा तथा वा विदधातु लम्पतो
मत् प्राणनाथस्तु स एव नापर: ।।8।।

1. ਸ੍ਰੀ ਕ੍ਰਿਸ਼ਨ ਦੀ ਉਸਤਤੀ ਦਾ ਗਾਇਨ ਮਨ ਦੇ ਸ਼ੀਸ਼ੇ ਨੂੰ ਸਾਫ਼ ਕਰਦਾ ਹੈ, ਸੰਸਾਰਕ ਭਾਹ ਬੁਝਾ ਦੇਂਦਾ ਹੈ ਅਤੇ ਜੀਵਾਂ ਵਿਚ ਸੁੱਤੇ ਸਦਗੁਣਾਂ ਦੀ ਲੋਅ ਪੂਰਨਮਾਸ਼ੀ ਦੀ ਚਾਨਣੀ ਵਾਂਗ ਖਿਲਾਰ ਦੇਂਦਾ ਹੈ । ਸ੍ਰੀ ਕ੍ਰਿਸ਼ਨ ਦਾ ਸੰਕੀਰਤਨ ਸੁਹਾਗਣ ਵਰਗੀ ਸਿਖਿਆ ਅਤੇ ਸ਼ਰਧਾ ਦਾ ਜੀਵਨ ਹੈ, ਭਾਵ ਇਸ ਨਾਲ

ਭਗਤੀ ਭਾਵਨਾ ਜਾਗਦੀ ਅਤੇ ਮਨ ਵਿਚ ਪ੍ਰਪੱਕ ਹੁੰਦੀ ਹੈ। ਇਹ ਆਨੰਦ ਸਾਗਰ ਨੂੰ ਵਧਾਉਂਦਾ ਹੈ। ਇਸ ਦੇ ਹਰ ਕਦਮ ਉਤੇ ਪੂਰਾ ਅੰਮ੍ਰਿਤ ਰਸ ਚਖਿਆ ਜਾ ਸਕਦਾ ਹੈ (ਭਾਵ ਸਾਰੇ ਮਨੋਭਾਵਾਂ ਦਾ ਅਨੁਭਵ ਕੀਤਾ ਜਾ ਸਕਦਾ ਹੈ), ਸੰਕੀਰਤਨ ਸਭ ਰਸ ਤ੍ਰਿਪਤ ਕਰ ਦੇਂਦਾ ਹੈ।

2. ਪ੍ਰਮਾਤਮਾ ਨੇ ਆਪਣੇ ਨਾਨਾ ਪ੍ਰਕਾਰ ਦੇ ਨਾਮ ਵਰਣਨ ਕੀਤੇ ਹਨ। (ਗੋਵਿੰਦ, ਮੁਕੰਦ, ਹਰੀ ਆਦਿ) ਆਪਣੀਆਂ ਸਾਰੀਆਂ ਸ਼ਕਤੀਆਂ ਉਸ ਨੇ ਆਪਣੇ ਨਾਂ ਵਿਚ ਰਖ ਦਿੱਤੀਆਂ ਹਨ। ਨਾਂ ਜਪਣ ਦਾ ਕੋਈ ਸਮਾਂ ਨਿਸਚਿਤ ਨਹੀਂ ਕੀਤਾ ਗਿਆ। ਇਹ ਸਭ ਉਸ ਦੀ ਕਿਰਪਾ ਨਾਲ ਹੁੰਦਾ ਹੈ।

3. ਘਾਹ ਵਾਂਗ ਨਿਰਮਾਣ ਅਤੇ ਬ੍ਰਿਛ ਵਾਂਗ ਧੀਰਜਵਾਨ ਰਹੋ। ਆਪਣੇ ਮਾਣ ਦੀ ਪਰਵਾਹ ਨਾ ਕਰਦਿਆਂ ਦੂਜਿਆਂ ਦਾ ਮਾਣ ਕਰੋ।

4. ਹੇ ਇਸ ਪ੍ਰਿਥਵੀ ਦੇ ਪ੍ਰਭੂ, ਮੈਂ ਤੁਹਾਡੇ ਕੋਲੋਂ ਧਨ, ਸੰਪਤੀ, ਸੁੰਦਰੀ ਜਾਂ ਸੁੰਦਰ ਕਵਿਤਾ ਦੀ ਮੰਗ ਨਹੀਂ ਕਰਦਾ। ਮੇਰੀ ਤਾਂ ਇਹੋ ਜੋਦੜੀ ਹੈ – ਪ੍ਰਭੂ ਮੈਂ ਜਨਮ ਜਨਮ ਤੇਰਾ ਭਗਤ ਰਹਾਂ।

5. ਓ ਨੰਦ ਕੇ ਲਾਲ ਕ੍ਰਿਸ਼ਨ, ਮੈਂ ਤੇਰਾ ਸੇਵਕ ਇਸ ਭਿਆਨਕ ਸੰਸਾਰ ਸਾਗਰ ਵਿਚ ਗ਼ੋਤੇ ਖਾ ਰਿਹਾ ਹਾਂ। ਕਿਰਪਾ ਕਰ ਕੇ ਮੈਨੂੰ ਆਪਣੇ ਚਰਨ ਕੰਵਲਾਂ ਦੀ ਧੂੜ ਬਣਾਈ ਰਖੋ।

6. ਹੇ ਭਗਵਾਨ ਮੇਰੇ ਜੀਵਨ ਵਿਚ ਉਹ ਸੁਭਾਗ ਸਮਾਂ ਕਦੋਂ ਆਏਗਾ ਕਿ ਤੇਰਾ ਨਾਂ ਜਪਦਿਆਂ ਮੇਰੇ ਨੇਤਰ ਵਹਿਣ ਲਗ ਜਾਣਗੇ, ਤਰੰਗ ਨਾਲ ਭਰੇ ਸ਼ਬਦ ਮੂੰਹ ਵਿਚ ਹੀ ਕੰਬਣ ਲੱਗ ਜਾਣਗੇ ਅਤੇ ਸਾਰਾ ਸਰੀਰ ਖ਼ੁਸ਼ੀ ਨਾਲ ਝੂੰਮ ਰਿਹਾ ਹੋਵੇਗਾ।

7. ਰਾਧਾ ਨੇ ਕਿਹਾ, ਕ੍ਰਿਸ਼ਨ ਦੇ ਵਿਯੋਗ ਵਿਚ ਇਕ ਇਕ ਪਲ ਵਰ੍ਹਿਆਂ ਬਰਾਬਰ ਲਗਦਾ ਹੈ। ਨੈਣ ਸਦਾ ਵਹਿੰਦੇ ਰਹਿੰਦੇ ਹਨ ਅਤੇ ਸੰਸਾਰ ਸੁੰਨਾ ਸੁੰਨਾ ਜਾਪ ਰਿਹਾ ਹੈ।

8. ਰਾਧਾ ਨੇ ਆਖਿਆ – ਮੇਰਾ ਕ੍ਰਿਸ਼ਨ ਭਾਵੇਂ ਆਪਣੀ ਦਾਸੀ ਨੂੰ ਗਲਵਕੜੀ ਵਿਚ ਘੁਟ ਕੇ ਜਾਂ ਦਰਸ਼ਨ ਨਾ ਦੇ ਕੇ ਤੜਪਾ ਤੜਪਾ ਕੇ ਮਾਰ ਦੇਵੇ ਜਾਂ ਮੇਰਾ ਪ੍ਰੀਤਮ ਕਿਸੇ ਹੋਰ ਨਾਲ ਰਾਸਾਂ ਪਾਈ ਜਾਵੇ, ਮੇਰੇ ਜੀਵਨ ਦਾ ਭਗਵਾਨ ਤਾਂ ਉਹੋ ਹੈ, ਕੋਈ ਹੋਰ ਨਹੀਂ।

# 6. ਚੈਤੱਨਿਆਵਾਦ ਅਤੇ ਭਜਨ ਕੀਰਤਨ

ਬੰਗਾਲ ਦੇ ਸਥਾਨੀ ਸੰਗੀਤ ਦਾ ਸੰਬੰਧ ਸਾਰੇ ਮਧ ਕਾਲੀਨ ਜੁਗ ਵਿਚ ਗੌਡੀਆ ਵੈਸ਼ਨਵਵਾਦ ਨਾਲ ਕੋਈ ਘਟ ਨਹੀਂ ਰਿਹਾ। ਬੰਗਾਲ ਦਾ ਕੀਰਤਨ ਸੰਗੀਤ ਸੰਸਕ੍ਰਿਤੀ ਦੇ ਖੇਤਰ ਵਿਚ ਇਕ ਅਦੁੱਤੀ ਉਪਜ ਸੀ, ਅਤੇ ਚੈਤੱਨਿਆ ਵਲੋਂ ਸਥਾਪਤ ਵੈਸ਼ਨਵ ਭਗਤੀ ਦੇ ਅਤੀ ਭਾਵਕ ਮੱਤ ਨਾਲ ਇਸ ਦਾ ਸੰਬੰਧ ਅਟੁੱਟ ਰਿਹਾ ਹੈ। ਪਰ ਇਹ ਗੱਲ ਧਿਆਨ ਯੋਗ ਹੈ ਕਿ ਚੈਤੱਨਿਆ ਦੇ ਆਗਮਨ ਤੋਂ ਪਹਿਲਾਂ ਬੰਗਾਲ ਵਿਚ ਵੈਸ਼ਨਵ ਮੱਤ ਅਤੇ ਸੰਗੀਤ ਇਕ ਦੂਜੇ ਨਾਲ ਬੜੇ ਵਚਿੱਤਰ ਢੰਗ ਨਾਲ ਸੰਬੰਧਤ ਸਨ।

ਇਹ ਗੱਲ ਧਿਆਨਯੋਗ ਹੈ ਕਿ ਰਾਧਾ` ਕ੍ਰਿਸ਼ਨ ਮੱਤ ਬੰਗਾਲ ਵਿਚ ਪ੍ਰਸਿੱਧ ਕਵੀ ਸੰਗੀਤਕਾਰ ਜੈਦੇਵ ਰਾਹੀਂ ਚੈਤੱਨਿਆ ਦੇ ਆਗਮਨ ਤੋਂ ਘਟੋ ਘਟ ਤਿੰਨ ਸੌ ਸਾਲ ਪਹਿਲਾਂ ਲੋਕ-ਪ੍ਰਿਯ ਹੋ ਚੁੱਕਾ ਸੀ। ਇਸ ਪੱਖ ਤੋਂ ਵੈਸ਼ਨਵਵਾਦ ਅਤੇ ਬੰਗਾਲ ਦੀ ਸੰਗੀਤ ਪ੍ਰੰਪਰਾ ਵਿਚ ਸੰਬੰਧ 12-ਵੀਂ ਸਦੀ ਦੇ ਅਖੀਰਲੇ ਭਾਗ ਤਕ ਚਲਾ ਜਾਂਦਾ ਹੈ। ਜੈਦੇਵ ਨੇ ਆਪਣੇ ਉਘੇ ਗ੍ਰੰਥ "ਗੀਤ ਗੋਵਿੰਦ" ਦੀ ਰਚਨਾ ਕੀਤੀ। ਬੰਗਾਲ ਵਿਚ ਪੂਰਵ-ਚੈਤੱਨਿਆ ਵੈਸ਼ਨਵਵਾਦ ਵਿਚ ਸੰਗੀਤ ਦਾ ਪ੍ਰਮੁਖ ਅਤੇ ਪ੍ਰਮੁਖ ਪ੍ਰਮਾਣ ਵੈਸ਼ਨਵੀ ਜੈਦੇਵ ਵਲੋਂ ਗੀਤਾਂ ਦੇ ਰੂਪ ਵਿਚ ਲਿਖੇ ਭਜਨਾਂ ਤੋਂ ਮਿਲਦਾ ਹੈ। ਜੈਦੇਵ ਸੰਗੀਤ ਪ੍ਰੇਮੀ ਅਤੇ ਵੈਸ਼ਨਵ ਉਪਾਸ਼ਕ ਗੌਡੀਆ ਦੇਸ਼ ਦੇ ਮਹਾਰਾਜਾ ਲਕਸ਼ਮਣ ਸੇਨ ਦਾ ਦਰਬਾਰੀ ਸੀ। ਇਹ ਮਹਾਰਾਜਾ ਉੱਤਰੀ ਭਾਰਤ ਦਾ ਅਖ਼ੀਰਲਾ ਸੁਤੰਤਰ ਹਿੰਦੂ ਸਮਰਾਟ ਸੀ।

ਭਗਤੀ ਅਤੇ ਰਾਧਾ ਕ੍ਰਿਸ਼ਨ ਮੱਤ ਦਾ ਤੱਤ ਬੰਗਾਲ ਵਿਚ ਜੈਦੇਵ ਦੀਆਂ ਸੰਸਕ੍ਰਿਤ ਪਦਾਵਲੀਆਂ ਦੇ ਰੂਪ ਵਿਚ ਇਕ ਸੂਖਮ ਅਤੇ ਸਾਖਿਆਤ ਰੂਪ ਧਾਰ ਕੇ ਸਾਹਮਣੇ ਆਇਆ। "ਗੀਤ ਗੋਵਿੰਦ" ਦੇ ਗੀਤਾਂ ਵਿਚ ਕੀਰਤਨ ਉਪਾਸ਼ਨਾ ਦੇ ਅਧੁਰਜ ਅਤੇ ਐਸ਼ਵਰਜ ਦੋਵੇਂ ਪੱਖ "ਬ੍ਰਹਮਵਾਈਵ੍ਰਤ ਪੁਰਾਣ"

ਵਾਂਗ ਰਾਧਾ ਦੇ ਲੋਰ ਵਿਚ ਵਿਅਕਤ ਕੀਤੇ ਗਏ ਹਨ । ਜੈਦੇਵ ਦੇ ਉਨ੍ਹਾਂ ਭਗਤੀ ਪਦ ਗਾਣਿਆਂ ਨੇ ਚੈਤੱਨਿਆ ਉਤੇ ਡੂੰਘਾ ਪਭਾਵ ਪਾਇਆ । ਚੈਤੱਨਿਆ "ਗੀਤ ਗੋਵਿੰਦ" ਦੇ ਬਹੁਤ ਪ੍ਰਸੰਸਕ ਸਨ ਅਤੇ ਉਸ ਦੇ ਗੀਤਾਂ ਨੂੰ ਬੜੇ ਅਨੰਦ ਨਾਲ ਸੁਣਿਆ ਕਰਦੇ ਸਨ । ਜੈਦੇਵ ਦੇ ਗੀਤ ਨਾ ਕੇਵਲ ਉਨ੍ਹਾਂ ਲਈ ਭਾਰੀ ਖਿੱਚ ਦਾ ਕਾਰਣ ਸਨ ਸਗੋਂ ਨਵਦਵੀਪ ਦੇ ਯੁਵਕ ਸੰਨਿਆਸੀ ਵਲੋਂ ਚਲਾਈ ਵੈਸ਼ਨਵ ਲਹਿਰ ਲਈ ਇਹ ਸਜੀਵ ਪ੍ਰੇਰਨਾ ਦਾ ਵੀ ਇਕ ਸਰੋਤ ਸਮਝੇ ਜਾਂਦੇ ਸਨ । ਭਾਵੇਂ ਗੀਤ ਮਾਨਵੀ ਤਾਂਘ ਦੇ ਸ਼ਬਦਾਂ ਵਿਚ ਪਰੁਤੇ ਹੋਏ ਹਨ, ਪਰ ਫ਼ਿਰ ਵੀ ਇਨ੍ਹਾਂ ਵਿਚ ਪ੍ਰਮਾਤਮਾ ਅਤੇ ਉਸ ਦੇ ਮਿਲਾਪ ਲਈ ਸ਼ਰਧਾਲੂ ਲੋਚਾ ਦੀ ਤੀਬਰਤਾ ਪਾਈ ਜਾਂਦੀ ਹੈ । ਇਸ ਪੱਖ ਤੋਂ ਜੈਦੇਵ ਦੀਆਂ ਕ੍ਰਿਸ਼ਨ ਪਿਆਰ ਵਿਚ ਰੰਗੀਆਂ ਪਦਾਵਾਲੀਆਂ ਨੇ ਚੈਤੱਨਿਆ ਵਲੋਂ ਪਰਚਾਰਤ ਗੌਡੀਆ ਵੈਸ਼ਨਵਵਾਦ ਦੀਆਂ ਭਗਤੀ ਪਰਵਿਰਤੀਆਂ ਉਤੇ ਕਾਫ਼ੀ ਅਸਰ ਪਾਇਆ ।

ਜੈਦੇਵ ਦੇ ਸਮੇਂ ਤੋਂ ਹੀ ਵੈਸ਼ਨਵਵਾਦੀ ਬੰਗਾਲ ਨੇ ਪ੍ਰਬੰਧ ਸੰਗੀਤ ਦੀਆਂ ਆਪਣੀਆਂ ਹੀ ਪ੍ਰੰਪਰਾਵਾਂ ਕਾਇਮ ਕਰਨੀਆਂ ਸ਼ੁਰੂ ਕਰ ਦਿਤੀਆਂ ਹੋਈਆਂ ਸਨ । ਜੈਦੇਵ ਦੀ ਸੰਗੀਤਕ ਕਾਵਿ ਪ੍ਰਤਿਭਾ ਨੇ ਰਾਧਾ ਕ੍ਰਿਸ਼ਨ ਮੱਤ ਬੰਗਾਲ ਵਿਚ ਏਨਾ ਲੋਕ-ਪ੍ਰਿਯ ਬਣਾ ਦਿਤਾ ਕਿ ਬੰਗਾਲ ਵੈਸ਼ਨਵ ਮੱਤ ਦੀਆਂ ਅਗਲੀਆਂ ਸਾਰੀਆਂ ਪੀੜ੍ਹੀਆਂ ਦੀ ਕਲਪਨਾ ਉਤੇ ਇਹੋ ਵਿਸ਼ਾ ਛਾਇਆ ਰਿਹਾ ।

ਜੈਦੇਵ ਤੋਂ ਪਿਛੋਂ ਵੈਸ਼ਨਵ ਜਾਂ ਰਾਧਾ ਕ੍ਰਿਸ਼ਨ ਮੱਤ ਦੀ ਬਹੁਤ ਪ੍ਰਸਿੱਧ ਸੰਗੀਤਕ ਰਚਨਾ ਵਧੂ ਚੰਡੀਦਾਸ ਦੀ "ਸ੍ਰੀ ਕ੍ਰਿਸ਼ਨ ਕੀਰਤਨ" ਸੀ । ਪਹਿਲੀ ਸੰਸਕ੍ਰਿਤ ਰਚਨਾ "ਗੀਤ ਗੋਵਿੰਦ" ਤੋਂ ਵਿਪਰੀਤ "ਸ੍ਰੀ ਕ੍ਰਿਸ਼ਨ ਕੀਰਤਨ" ਬੰਗਾਲੀ ਭਾਸ਼ਾ ਵਿਚ ਰਚੀ ਗਈ ।

ਵਧੂ ਚੰਡੀਦਾਸ ਮਿਥਿਲਾ ਦੀ ਉਘੀ ਕਵਿਤਰੀ ਵਿਦਿਆਪਤੀ ਦਾ ਸਮਕਾਲੀ ਸੀ । ਜਿਸ ਦੀਆਂ ਬ੍ਰਜ ਬਲੀ (ਬ੍ਰਜ ਭਾਸ਼ਾ) ਪਦਾਵਲੀਆਂ ਨੂੰ ਬੰਗਾਲ ਵਿਚ ਉਸ ਦੀਆਂ ਆਪਣੀਆਂ ਪਦਾਵਲੀਆਂ ਸਮਝਿਆ ਜਾਂਦਾ ਹੈ ।

ਇੰਜ ਬੰਗਾਲੀ ਭਾਸ਼ਾ ਵਿਚ ਵੈਸ਼ਨਵ ਮੱਤ ਉਤੇ ਅਧਾਰਤ ਸੰਗੀਤਾਤ-ਮਿਕ ਸਾਹਿੱਤ ਦੀ ਪਹਿਲੀ ਰਚਨਾ ਵਧੂ ਚੰਡੀਦਾਸ "ਸ੍ਰੀ ਕ੍ਰਿਸ਼ਨ ਕੀਰਤਨ"

ਹੀ ਸੀ। ਇਸ ਦੀ ਰਚਨਾ ਚੈਤੱਨਿਆ ਤੋਂ ਕੋਈ ਇਕ ਸਦੀ ਪਹਿਲਾਂ ਹੋਈ। ਕ੍ਰਿਸ਼ਨ ਵਿਸ਼ੇ ਵਧੇਰੇ ਸਪੱਸ਼ਟ ਹੋਣ ਲਈ ਵਧੂ ਚੰਡੀਦਾਸ ਦੀ ਰਚਨਾ "ਸ੍ਰੀ ਕ੍ਰਿਸ਼ਨ ਕੀਰਤਨ" ਦਾ ਰਾਧਾ ਕ੍ਰਿਸ਼ਨ ਤਕ ਜੈਦੇਵ ਦੇ ਪਦਗਾਣ ਅਤੇ ਬੰਗਾਲ ਦੇ ਉੱਤਰ-ਚੈਤੱਨਿਆ ਕਾਲ ਦੇ ਪਦਾਵਲੀ ਕੀਰਤਨ ਭਜਨਾਂ ਨੂੰ ਆਪੋ ਵਿਚ ਜੋੜਨ ਵਾਲੀ ਇਕ ਲੜੀ ਸੀ।

ਚੈਤੱਨਿਆ ਵਧੂ ਚੰਡੀਦਾਸ ਰਚਿਤ "ਸ੍ਰੀ ਕਿਸ਼ਨ ਕੀਰਤਨ" ਅਤੇ ਉਸ ਤੋਂ ਬਾਅਦ ਵਿਚ ਆਏ ਕੀਰਤਨੀਏ ਭਗਤਾਂ ਦੇ ਵਿਚਕਾਰ ਪ੍ਰਗਟ ਹੋਏ।

ਨਾਮ ਸੰਕੀਰਤਨ 16ਵੀਂ ਸਦੀ ਪਹਿਲੀ ਚੌਥਾਈ ਵਿਚ ਪ੍ਰਚਲਿਤ ਕਰਨ ਦਾ ਸਿਹਰਾ ਚੈਤੱਨਿਆ ਦੇ ਸਿਰ ਹੈ। ਜਿਨ੍ਹਾਂ ਨੇ ਨਵ-ਵੈਸ਼ਨਵ ਮੱਤ ਅਤੇ ਲਹਿਰ ਦੀ ਨੀਂਹ ਰੱਖੀ। ਚੈਤੱਨਿਆ ਨੇ ਕੀਰਤਨ ਦਾ ਜੋ ਸਰਲ ਅਤੇ ਰਸੀਲਾ ਢੰਗ ਸ਼ੁਰੂ ਕੀਤਾ ਉਸ ਨੇ ਕ੍ਰਿਸ਼ਨ ਭਗਤੀ ਦੇ ਸੰਦੇਸ਼ ਨੂੰ ਜਨ ਸਧਾਰਣ ਤਕ ਪਹੁੰਚਾਉਣ ਵਿਚ ਬਹੁਤ ਸਹਾਇਤਾ ਕੀਤੀ।

ਨਾਮ ਸੰਕੀਰਤਨ ਚੈਤੱਨਿਆ ਦੇ ਮੱਤ ਅਤੇ ਲਹਿਰ ਦਾ ਇਕ ਅਨਿਖੜ ਅੰਗ ਬਣ ਗਿਆ।

ਚੈਤੱਨਿਆ ਅਤੇ ਉਨ੍ਹਾਂ ਦੇ ਸ਼ਿਸ਼ਾਂ ਦੀ ਅਗਵਾਈ ਹੇਠ ਕੀਰਤਨ ਕਰਨ ਵਾਲੀਆਂ ਮਸਤ ਮੰਡਲੀਆਂ ਦੇ ਬਹੁਤ ਸਾਰੇ ਉਦਾਰਹਣ ਪਹਿਲੇ ਕੁਝ ਕਾਂਡਾਂ ਵਿਚ ਆ ਚੁਕੇ ਹਨ। ਪੁਰੀ ਵਿਚ ਰਥ ਯਾਤਰਾ ਦੇ ਜਲੂਸ ਜਾਂ ਬੰਗਾਲ ਵਿਚ ਜਨਮ ਅਸ਼ਟਮੀ ਆਦਿ ਤਿਉਹਾਰਾਂ ਵੇਲੇ ਰਲ ਕੇ ਕੀਰਤਨ ਕਰਨ ਵਾਲੀਆਂ ਮੰਡਲੀਆਂ ਚੈਤੱਨਿਆਵਾਦ ਦਾ ਇਕ ਭਾਗ ਬਣ ਗਈਆਂ। ਨਵਦਵੀਪ-ਲੀਲਾ ਦੇ ਦੌਰਾਨ ਕੀਰਤਨ ਜਲੂਸ ਜਾਂ ਸਮੂਹ ਗਾਣ ਚੈਤੱਨਿਆ ਵਲੋਂ ਖ਼ੁਦ ਪ੍ਰਚਲਿਤ ਕੀਤਾ ਗਿਆ।

ਕੀਰਤਨ ਚੈਤੱਨਿਆ ਵਲੋਂ ਪ੍ਰਚਾਰਤ ਧਰਮ ਦਾ ਇਕ ਅੰਗ ਬਣ ਗਿਆ ਅਤੇ ਚੈਤੱਨਿਆਵਾਦ ਨਾਲ ਇਸ ਦਾ ਸੰਬੰਧ ਅਟੁਟ ਹੋ ਗਿਆ। ਇਸ ਤਰ੍ਹਾਂ ਦਾ ਭਗਤੀ ਸੰਗੀਤ ਚੈਤੱਨਿਆ ਦੇ ਮੱਤ ਦੇ ਪ੍ਰਚਾਰ ਦਾ ਇਕ ਸ਼ਕਤੀਸ਼ਾਲੀ ਮਾਧਿਅਮ ਸਿੱਧ ਹੋਇਆ।

ਭਾਵੇਂ ਚੈਤੱਨਿਆ ਤੋਂ ਪਹਿਲਾਂ ਵੀ ਕਿਸੇ ਨਾ ਕਿਸੇ ਤਰ੍ਹਾਂ ਦੇ ਕੀਰਤਨ ਦੀ ਹੋਂਦ ਸਾਨੂੰ ਨਜ਼ਰ ਆਉਂਦੀ ਹੈ, ਪਰ ਚੈਤੱਨਿਆ ਵਲੋਂ ਗਾਏ ਜਾਣ

ਵਾਲੇ ਸੰਗੀਤ ਦੇ ਉਦਾਰਹਣ ਨੇ ਇਸ ਵਿਸ਼ੇਸ਼ ਭਾਂਤ ਦੇ ਕੀਰਤਨ ਨੂੰ ਲੋਕਾਂ ਵਿਚ ਬੜੇ ਜ਼ੋਰ ਨਾਲ ਪ੍ਰਿਯ ਬਣਾ ਦਿਤਾ।

ਇਥੋਂ ਤਕ ਕਿ ਚੈਤੱਨਿਆ ਕੀਰਤਨ ਗਾਇਨ ਦੇ ਜਨਮ ਦਾਤਾ ਮੰਨੇ ਜਾਂਦੇ ਸਨ। ਇਹ ਗੱਲ ਧਿਆਨ ਯੋਗ ਹੈ ਕਿ ਕੀਰਤਨ ਅਤੇ ਸੰਕੀਰਤਨ ਦੋਵੇਂ ਇਕੋ ਹੀ ਅਰਥ ਰਖਦੇ ਹਨ।

ਇਕ ਵਾਰ ਪੁਰੀ ਵਿਚ ਚੈਤੱਨਿਆ ਦਾ ਇਹ ਸੰਕੀਰਤਨ ਸੁਣ ਕੇ ਸਮਰਾਟ ਪ੍ਰਤਾਪਰੁਦਰ ਬਹੁਤ ਖ਼ੁਸ਼ ਹੋਇਆ ਅਤੇ ਉਸ ਆਪਣੇ ਦਰਬਾਰੀ ਪੰਡਿਤ ਨੂੰ ਪੁੱਛਿਆ "ਇਹ ਕਿਹੋ ਜਿਹਾ ਸੰਗੀਤ ਹੈ ?"

ਪੰਡਿਤ ਸਰਵਭੋਮ ਨੇ ਉਸ ਨੂੰ ਦਸਿਆ "ਇਹ ਚੈਤੱਨਿਆ ਦੇਵ ਦੀ ਦੇਣ ਹੈ।"

ਵ੍ਰਿੰਦਾਵਨਦਾਸ ਨੇ ਵੀ ਆਪਣੇ ਗ੍ਰੰਥ "ਚੈਤੱਨਿਆ ਭਾਗਵਤ" ਵਿਚ ਲਿਖਿਆ ਹੈ ਕਿ ਕੀਰਤਨ ਚੈਤੱਨਿਆ ਨੇ ਹੀ ਪ੍ਰਚਲਤ ਕੀਤਾ।

ਉਸ ਗ੍ਰੰਥ ਵਿਚ ਉਸ ਨੇ ਲਿਖਿਆ ਹੈ ਕਿ ਹਰੀ ਦੀ ਉਸਤਤ ਵਿਚ ਕੀਰਤਨ ਕਰਦੇ ਕਰਦੇ ਚੈਤੱਨਿਆ ਕਿਵੇਂ ਪਾਗਲ ਹੋ ਜਾਇਆ ਕਰਦੇ ਸਨ। ਉਹ ਲਿਖਦਾ ਹੈ ਫਿਰ ਚੈਤੱਨਿਆ ਦੀ ਟੋਲ (ਸੰਸਕ੍ਰਿਤ ਵਿਦਿਆਲਾ) ਦੇ ਵਿਦਿਆਥੀਆਂ ਨੇ ਉਨ੍ਹਾਂ ਨੂੰ ਕਿਹਾ "ਪ੍ਰਭੂ ਅਸੀਂ ਤੁਹਾਡੇ ਨਾਲ ਕੀਰਤਨ ਕਰਨ ਨੂੰ ਤਿਆਰ ਹਾਂ, ਪਰ ਸਾਨੂੰ ਪਤਾ ਨਹੀਂ ਕਿ ਅਸੀਂ ਕੀਰਤਨ ਕਿਵੇਂ ਕਰਨਾ ਹੈ। ਤੁਸੀਂ ਸਾਨੂੰ ਜਾਚ ਸਿਖਾਓ।"

ਸਾਚੀ ਦੇ ਸਪੁੱਤਰ ਨੇ ਉਨ੍ਹਾਂ ਨੂੰ ਉਪਦੇਸ਼ ਦਿਤਾ "ਮੈਂ ਹਰੀ ਕ੍ਰਿਸ਼ਨ ਅਤੇ ਜੈਦੇਵ ਨੂੰ ਬੰਦਨਾ ਕਰਨਾ ਹਾਂ। ਗੋਵਿੰਦ ਗੋਪਾਲ ਰਾਮ ਅਤੇ ਸ੍ਰੀ ਮਧਸੂਦਨ ਨੂੰ ਡੰਡੋਤ ਕਰਦਾ ਹਾਂ। ਆਪਣੇ ਹੱਥਾਂ ਦੀ ਤਾੜੀ ਨਾਲ ਪ੍ਰਭੂ ਨੇ ਉਨ੍ਹਾਂ ਵਿਦਿਆਥੀਆਂ ਨੂੰ ਕੀਰਤਨ ਦੀ ਜਾਚ ਦਸੀ ਅਤੇ ਉਨ੍ਹਾਂ ਦੇ ਨਾਲ ਰਲ ਕੇ ਕੀਰਤਨ ਕੀਤਾ।"

ਵ੍ਰਿੰਦਾਵਨਦਾਸ ਵਲੋਂ ਉਪਰੋਕਤ ਵੇਰਣਨ ਤੇ ਸਾਨੂੰ ਪਤਾ ਲਗਦਾ ਹੈ ਕਿ ਚੈਤੱਨਿਆ ਕੀਰਤਨ ਦੇ ਆਪ ਪੱਥ ਪ੍ਰਦਸ਼ਕ ਸਨ। ਉਹ ਨਾ ਕੇਵਲ ਇਹ ਸਿਖਾਉਂਦੇ ਸਨ ਕਿ ਕੀਰਤਨ ਕਿਵੇਂ ਕਰਨਾ ਹੈ ਸਗੋਂ ਇਹ ਵੀ ਤਾਲ ਕਿਵੇਂ ਕਾਇਮ ਰਖਣਾ ਹੈ।

ਚੈਤੱਨਿਆ ਦੇ ਉਦਮ ਨਾਲ ਕੀਰਤਨ ਨੇ ਨਵਦਵੀਪ ਦੇ ਲੋਕਾਂ ਨੂੰ ਉਭਾਰਨਾ ਸ਼ੁਰੂ ਕਰ ਦਿਤਾ। ਸ੍ਰੀਵਾਸ ਦੇ ਵਿਹੜੇ ਵਿਚ ਉਨ੍ਹਾਂ ਦੇ ਮਸਤੀ ਭਰੇ ਕੀਰਤਨ ਦਾ ਚੈਤੱਨਿਆਵਾਦ ਦੇ ਇਤਿਹਾਸ ਵਿਚ ਬਹੁਤ ਮਹੱਤਵ ਹੈ। ਇਥੇ ਉਹ ਆਪਣੇ ਨਿਕਟਵਰਤੀ ਚੇਲਿਆਂ ਨਾਲ ਕਈ ਕਈ ਰਾਤਾਂ ਕੀਰਤਨ ਕਰਦਿਆਂ ਗੁਜ਼ਾਰ ਦੇਂਦੇ। ਇਨ੍ਹਾਂ ਕੀਰਤਨਾਂ ਰਾਹੀਂ ਹੀ ਨਵਦਵੀਪ ਵਿਚ ਗੌੜੀਆ ਵੈਸ਼ਨਵਾਂ ਦੀ ਪਹਿਲੀ ਸੰਗਤ ਜੁੜੀ।

ਇਹ ਗੱਲ ਵੀ ਸਪੱਸ਼ਟ ਹੈ ਕਿ ਚੈਤੱਨਿਆ ਦੇ ਕੀਰਤਨ ਵਿਚ ਨੱਚਣਾ ਵੀ ਸ਼ਾਮਲ ਹੁੰਦਾ ਸੀ। ਸ੍ਰੀਵਾਸ ਦੇ ਘਰ ਵਿਚ ਉਹ ਕੀਰਤਨ ਕਰਦੇ ਕਰਦੇ ਮਸਤੀ ਵਿਚ ਆ ਕੇ ਨੱਚਣ ਲਗ ਜਾਇਆ ਕਰਦੇ ਸਨ। ਚੈਤੱਨਿਆ ਦੀਆਂ ਜੀਵਨੀਆਂ ਅਨੁਸਾਰ ਨਾਚ ਉਨ੍ਹਾਂ ਦੇ ਕੀਰਤਨ ਦਾ ਇਕ ਅੰਗ ਹੁੰਦਾ ਸੀ। ਜਦੋਂ ਕੀਰਤਨ ਨੂੰ ਉਨ੍ਹਾਂ ਨੇ ਇਕ ਜੋਸ਼ੀਲੇ ਧਾਰਮਕ ਗਾਇਨ ਦੇ ਰੂਪ ਵਿਚ ਸਥਾਪਤ ਕਰ ਦਿਤਾ। ਨਾਚ ਉਸ ਦਾ ਇਕ ਅਨਿਖੜ ਭਾਗ ਸਮਝਿਆ ਜਾਣ ਲਗ ਪਿਆ।

ਚੈਤੱਨਿਆ ਕੇਵਲ ਆਪ ਹੀ ਕੀਰਤਨ ਕਰਨਾ ਪਸੰਦ ਨਹੀਂ ਸੀ ਕਰਦੇ ਸਗੋਂ ਇਹ ਵੀ ਚਾਹੁੰਦੇ ਸਨ ਕਿ ਉਨ੍ਹਾਂ ਦੇ ਚੇਲੇ ਵੀ ਸੰਕੀਰਤਨ ਵਿਚ ਸ਼ਾਮਲ ਹੋਣ। ਵ੍ਰਿੰਦਾਵਨਦਾਸ ਆਪਣੇ ਗ੍ਰੰਥ "ਚੈਤੱਨਿਆ ਭਾਗਵਤ" ਵਿਚ ਲਿਖਦੇ ਹਨ ਕਿ ਨਵਦਵੀਪ ਦੇ ਭਗਤ ਜਦ ਚੈਤੱਨਿਆ ਦੇ ਦਰਸ਼ਨਾਂ ਲਈ ਆਉਂਦੇ ਤਾਂ ਉਹ ਉਨ੍ਹਾਂ ਨੂੰ ਕ੍ਰਿਸ਼ਨ ਦੇ ਨਾਂ ਦਾ ਮਹਾਂਮੰਤਰ ਜਪਣ ਲਈ ਅਤੇ ਇਸ ਤੁਕ ਨਾਲ ਸੰਕੀਰਤਨ ਕਰਨ ਲਈ ਕਹਿੰਦੇ "ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ, ਕ੍ਰਿਸ਼ਨ ਕ੍ਰਿਸ਼ਨ ਹਰੇ ਰਾਮ, ਹਰੇ ਰਾਮ, ਰਾਮ ਰਾਮ ਹਰੇ ਹਰੇ"

ਚੈਤੱਨਿਆ ਉਨ੍ਹਾਂ ਨੂੰ ਤਾੜੀਆਂ ਦੀ ਤਾਲ ਨਾਲ ਇਨ੍ਹਾਂ ਸ਼ਬਦਾਂ ਦਾ ਦਾ ਕੀਰਤਨ ਕਰਨ ਲਈ ਕਹਿੰਦੇ "ਹਰੇ ਨਾਮ, ਕ੍ਰਿਸ਼ਨ ਜੈਦੇਵ ਨਾਮਾਂ। ਗੋਪਾਲ ਗੋਵਿੰਦ ਰਾਮ ਸ੍ਰੀ ਮਧੂਸੂਧਨ"

ਇੰਜ ਘਰ ਘਰ ਕੀਰਤਨ ਹੋਣ ਲਗਾ ਅਤੇ ਘਰ ਘਰ ਤੋਂ ਇਹ ਨਗਰ ਨਗਰ ਤਕ ਪਸਰ ਗਿਆ। ਦਸਿਆ ਜਾਂਦਾ ਹੈ ਕਿ ਕੀਰਤਨ ਦੇ ਨਾਲ ਤਾਲ ਦੇਣ ਵਾਲਾ ਸਾਜ਼ ਜਿਸ ਨੂੰ ਖੋਲ ਕਿਹਾ ਜਾਂਦਾ ਹੈ ਚੈਤੱਨਿਆ ਨੇ ਹੀ ਪ੍ਰਚਲਤ ਕੀਤਾ। ਇਹ ਪਖਾਵਜ ਵਰਗਾ ਹੀ ਹੁੰਦਾ ਹੈ। ਪਰ ਫ਼ਰਕ ਸਿਰਫ਼ ਇਹ

ਹੈ ਕਿ ਪਖਾਵਜ ਦਾ ਖੋਲ ਲੱਕੜ ਦਾ ਤੇ ਖੋਲ ਦਾ ਮਿੱਟੀ ਹੁੰਦਾ ਹੈ। ਢੋਲਕ ਦੇ ਨਾਲ ਛੈਣੇ ਵੀ ਹੁੰਦੇ ਸਨ। ਇਨ੍ਹਾਂ ਦੋ ਸਾਧਾਰਣ ਸੰਗੀਤਕ ਸਾਜ਼ਾਂ ਨਾਲ ਕੀਰਤਨ ਕਰਨਾ ਆਮ ਲੋਕਾਂ ਦੀ ਪਹੁੰਚ ਵਿਚ ਹੁੰਦਾ ਸੀ। ਇਹੋ ਕਾਰਣ ਹੈ ਕਿ ਚੈਤੱਨਿਆ ਦਾ ਸੰਦੇਸ਼ ਇਸ ਤਰ੍ਹਾਂ ਦੇ ਭਜਨ ਕੀਰਤਨ ਨਾਲ ਦੂਰ ਦੂਰ ਤਕ ਪਹੁੰਚ ਗਿਆ। ਦੂਰ ਦੂਰ ਦੇ ਪਿੰਡਾਂ ਵਿਚ ਵੀ ਇਹ ਭਜਨ ਕੀਰਤਨ ਬੜੇ ਸਧਾਰਨ ਸਾਜ਼ਾਂ, ਪਰ ਅਨੰਦਮਈ ਢੰਗਾਂ ਨਾਲ ਕੀਤਾ ਜਾ ਸਕਦਾ ਸੀ। ਇਸ ਲਈ ਚੈਤੱਨਿਆ ਦਾ ਸੰਦੇਸ਼ ਪਿੰਡਾਂ ਦੇ ਸਿੱਧ ਪੱਧਰੇ ਲੋਕਾਂ ਵਿਚ ਵੀ ਬਹੁਤ ਲੋਕ-ਪ੍ਰਿਯ ਹੋਇਆ।

ਇਹ ਪਹਿਲਾਂ ਦਸਿਆ ਜਾ ਚੁਕਾ ਹੈ ਕਿ ਪੁਰੀ ਵਿਚ ਰੱਥ ਯਾਤਰਾ ਦੇ ਤਿਉਹਾਰ ਵੇਲੇ ਚੈਤੱਨਿਆ ਆਪਣੇ ਚੇਲਿਆਂ ਨਾਲ ਮਿਲ ਕੇ ਕਿਵੇਂ ਭਜਨ ਕੀਰਤਨ ਕਰਿਆ ਕਰਦੇ ਸਨ। ਚੈਤੱਨਿਆ ਦੀ ਆਪਣੀ ਅਗਵਾਈ ਹੇਠ ਨਿਕਲਣ ਵਾਲੀਆਂ ਇਨ੍ਹਾਂ ਕੀਰਤਨ ਮੰਡਲੀਆਂ ਦਾ ਭਗਤਾਂ ਦੇ ਮਨਾਂ ਉਤੇ ਡਾਢਾ ਝਰਨਾਟਮਈ ਅਤੇ ਸ਼ਰਧਾਮਈ ਅਸਰ ਹੁਦਾ ਸੀ।

ਇੰਜ ਭਜਨ ਕੀਰਤਨ ਸਿੱਧਾ ਚੈਤੱਨਿਆ ਨੇ ਸ਼ੁਰੂ ਕੀਤਾ ਅਤੇ ਇਹ ਉਨ੍ਹਾਂ ਵਲੋਂ ਚਲਾਈ ਵੈਸ਼ਨਵ ਲਹਿਰ ਦਾ ਪੱਕਾ ਅੰਗ ਬਣ ਗਿਆ। ਇਹ ਉਸ ਪਰਵਾਹ ਦਾ ਆਰੰਭ ਸੀ ਜਿਹੜਾ ਸਦੀਆਂ ਤਕ ਚਲਦਾ ਰਿਹਾ। ਕੀਰਤਨ ਚੈਤੱਨਿਆਵਾਦ ਦੇ ਨਾਲ ਨਾਲ ਵਧਦਾ ਫੁਲਦਾ ਗਿਆ। ਜਿਉਂ ਜਿਉਂ ਵੈਸ਼ਨਵ ਲਹਿਰ ਤੇਜ਼ ਹੁੰਦੀ ਗਈ, ਕੀਰਤਨ ਵੀ ਜ਼ੋਰ ਫੜਦਾ ਗਿਆ। ਕੀਰਤਨ ਅਤੇ ਚੈਤੱਨਿਆ ਦੇ ਕੁਝ ਹੋਰ ਪੱਖ ਵੀ ਹਨ।

ਕਿਸੇ ਪਿਛਲੇ ਕਾਂਡ ਵਿਚ ਦਸਿਆ ਜਾ ਚੁਕਾ ਹੈ ਕਿ ਚੈਤੱਨਿਆ ਦੇ ਜੀਵਨ ਵਿਚ ਨਰਹਰੀ ਸਰਕਾਰ ਅਤੇ ਹੋਰਨਾਂ ਨੇ ਚੈਤੱਨਿਆ ਬਾਰੇ ਪਦੇ ਰਚਨੇ ਸ਼ੁਰੂ ਕਰ ਦਿਤੇ ਸਨ। ਇਨ੍ਹਾਂ ਵਿਚੋਂ ਬਹੁਤ ਸਾਰੇ ਪਦੇ ਨਾ ਕੇਵਲ ਕਵਿਤਾਵਾਂ ਸਨ ਸਗੋਂ ਉਹ ਭਜਨ ਸਨ ਜਿਹੜੇ ਇਕ ਨਿਸਚਤ ਤਰਜ਼ ਵਿਚ ਬੰਨ੍ਹੇ ਗਏ ਸਨ ਅਤੇ ਕੀਰਤਨਾਂ ਵਿਚ ਗਾਏ ਜਾਇਆ ਕਰਦੇ ਸਨ। ਇਨ੍ਹਾਂ ਨੂੰ ਰਚਨ ਵਾਲੇ ਸੰਗੀਤਕਾਰ ਵੀ ਸਨ ਅਤੇ ਉਹ ਚੈਤੱਨਿਆ ਦੀ ਉਸਤਤੀ ਵਿਚ ਭਜਨ ਗਾਇਆ ਕਰਦੇ ਸਨ। ਇਸ ਤਰ੍ਹਾਂ ਚੈਤੱਨਿਆ ਮੁੱਢ ਤੋਂ ਹੀ ਸੰਗੀਤ ਨਾਲ ਗੂੜ੍ਹੀ ਤਰ੍ਹਾਂ ਜੁੜੇ ਰਹੇ।

ਇਸ ਤੋਂ ਪਿਛੋਂ ਬਹੁਤ ਸਾਰੇ ਪਦ ਕਰਤਿਆਂ ਵਲੋਂ ਰਚੇ ਗਏ ਅਨੇਕਾਂ ਪਦ ਕੀਰਤਨ ਵਿਚ ਗਾਏ ਜਾਣ ਲਈ ਹੀ ਰਚੇ ਗਏ। ਉਨ੍ਹਾਂ ਵੈਸ਼ਨਵ ਪਦਾਵਲੀਆਂ ਵਿਚ ਕ੍ਰਿਸ਼ਨ ਜਾਂ ਚੈਤੱਨਿਆ ਦੀ ਲੀਲ੍ਹਾ ਹੀ ਵਰਣਨ ਕੀਤੀ ਗਈ ਹੈ।

ਚੈਤੱਨਿਆ ਤੋਂ ਪਿਛੋਂ ਉਨ੍ਹਾਂ ਵਲੋਂ ਪਰਚਾਰੇ ਗ਼ੌਡੀਆ ਵੈਸ਼ਨਵਵਾਦ ਦੇ ਉਦੇਸ਼ਾਂ ਦੀ ਇਕ ਉਪਜ ਦੇ ਤੌਰ ਤੇ ਪਦਾਵਲੀ ਕੀਰਤਨ ਦੇ ਰਸੀਲੇ ਸੰਗੀਤ ਨੇ ਬੰਗਾਲ ਵਿਚ ਆਪਣੀ ਛਾਪ ਲਾ ਦਿਤੀ। ਵੈਸ਼ਨਵ ਮਹਾ ਜਨ ਪਦਕਰਤਿਆਂ ਵਲੋਂ ਪਦਾਵਲੀ ਕੀਰਤਨ ਦੀ ਮਰਿਯਾਦਾ ਪ੍ਰਚਲਿਤ ਹੋਣ ਨਾਲ ਬੰਗਾਲ ਦੇ ਸਥਾਈ ਸੰਗੀਤ ਵਿਚ ਇਕ ਸ਼ਾਨਦਾਰ ਜੁਗ ਸ਼ੁਰੂ ਹੋਇਆ। ਜਿਸ ਤਰ੍ਹਾਂ ਗੌਡੀਆ ਵੈਸ਼ਨਵਵਾਦ ਬੰਗਾਲੀ ਹਿਰਦੇ ਦਾ ਭਾਉ ਭਗਤੀ ਨਾਲ ਨਕੋ ਨੱਕ ਭਰਿਆ ਪਿਆ ਹੈ ਇਸੇ ਤਰ੍ਹਾਂ ਵੈਸ਼ਨਵ ਕਵੀਆਂ ਦੀਆਂ ਪਦਾਵਲੀਆਂ ਦੀਆਂ ਮਧੁਰ ਧੁਨਾਂ ਨਾਲ ਵੀ ਸਰਸ਼ਾਰ ਹੋਇਆ ਹੋਇਆ ਹੈ। ਸੰਗੀਤਕ ਸੰਸਕ੍ਰਿਤੀ ਦੇ ਖੇਤਰ ਵਿਚ ਕੀਰਤਨ ਬੰਗਾਲ ਵੈਸ਼ਨਵਵਾਦ ਦੀ ਇਕ ਵਿਸ਼ੇਸ਼ ਦੇਣ ਹੈ।

ਚੈਤੱਨਿਆ ਦੇ ਸਰੀਰ ਤਿਆਗਣ ਤੋਂ ਅੱਧੀ ਸਦੀ ਪਿਛੋਂ ਸੁਗਮ ਕੀਰਤਨ ਸੰਗੀਤ ਦਾ ਪ੍ਰਚਲਿਤ ਹੋਣਾ ਇਸ ਪ੍ਰਦੇਸ਼ ਦੇ ਸੰਗੀਤਕ ਜਗਤ ਵਿਚ ਇਕ ਮਹੱਤਵਪੂਰਨ ਘਟਨਾ ਸੀ। ਜਿਵੇਂ ਪਹਿਲਾਂ ਦਸਿਆ ਜਾ ਚੁਕਿਆ ਹੈ ਨਾਮ ਕੀਰਤਨ ਦਾ ਪਰਚਲਨ ਅਤੇ ਪਰਸਾਰ ਚੈਤੱਨਿਆ ਨੇ ਆਪ ਕੀਤਾ। ਪਿਛੋਂ ਬੰਗਾਲ ਵਿਚ ਚੈਤੱਨਿਆ ਲਹਿਰ ਦੇ ਨਾਲ ਨਾਲ ਹੀ ਕੀਰਤਨ ਦੀ ਇਕ ਬੜੀ ਵਿਕਸਤ ਮਰਿਆਦਾ ਬੱਝਦੀ ਗਈ। ਪਿਛੋਂ ਇਹ ਕੀਰਤਨ ਵੈਸ਼ਨਵ ਮਹਾ ਜਨ ਪਦਕਰਤਿਆਂ ਦੇ ਕੀਰਤਨ ਦੇ ਤੌਰ ਤੇ ਪ੍ਰਸਿੱਧ ਹੋ ਗਿਆ।

ਉੱਤਰੀ ਬੰਗਾਲ ਦੇ ਰਾਜਸ਼ਾਹੀ ਜ਼ਿਲ੍ਹੇ ਵਿਚ ਪਦਮਾ ਦਰਿਆ ਦੇ ਕੰਢੇ ਉਤੇ ਸਥਿਤ ਖੇਤਰੀ ਨਗਰ ਵਿਚ ਹੋਇਆ ਮਹੋਤਸਵ, ਕੀਰਤਨ ਦੇ ਵਿਕਾਸ ਵਿਚ ਇਕ ਯਾਦਗਾਰੀ ਘਟਨਾ ਸੀ। ਇਥੇ ਪਦਾਵਲੀ ਕੀਰਤਨ ਮਰਿਆਦਾ ਨਰੋਤਮਦਾਸ ਵਲੋਂ ਸ਼ੁਰੂ ਕੀਤੀ ਗਈ। ਨਰੋਤਮਦਾਸ ਗੌਡੀਆ ਵੈਸ਼ਨਵ ਸੰਪ੍ਰਦਾ ਦੇ ਵ੍ਰਿੰਦਾਵਨ ਵਾਲੇ ਛੇ ਗੋਸੁਆਮੀਆਂ ਵਿਚੋਂ ਹੋਏ ਤਿੰਨ ਉਘੇ

ਆਗੂਆਂ ਵਿਚੋਂ ਸੀ। ਉਸ ਤੋਂ ਬਿਨਾਂ ਦੂਜੇ ਦੋ ਆਗੂ ਸਨ ਸ੍ਰੀ ਨਿਵਾਸ ਅਚਾਰੀਆ ਅਤੇ ਸ਼ਿਆਮਾਨੰਦ।

ਖੇਤਰੀ ਦਾ ਮੇਲਾ 16ਵੀਂ ਸਦੀ ਦੇ ਲਗ ਪਗ ਅਖ਼ੀਰਲੇ ਦਹਾਕੇ ਭਾਵ ਚੈਤੱਨਿਆ ਦੇ ਚਲਾਣੇ ਤੋਂ ਕੋਈ ਪੰਜਾਹ ਸਾਲ ਪਿਛੋਂ ਲਗਿਆ ਸੀ। ਵੈਸ਼ਨਵ ਮੱਤ ਦੇ ਇਸ ਮਹਾਨ ਜੋੜ ਮੇਲੇ ਵਿਚ ਚੈਤੱਨਿਆ ਦੀ ਵਿਧਵਾ ਧਰਮ ਪਤਨੀ ਵਿਸ਼ਨੂੰ ਪਿਰੀਆ ਵੀ ਸ਼ਾਮਲ ਸੀ।

ਵੈਸ਼ਨਵ ਮੇਲੇ ਦੇ ਇਸ ਇਤਿਹਾਸਕ ਸੰਮੇਲਨ ਉਤੇ ਨਰੋਤਮਦਾਸ ਠਾਕੁਰ ਨੇ ਭਾਰਤੀ ਸੰਗੀਤ ਦੀ ਸ਼ਾਸਤਰੀ ਧਰੁਵਪਦ ਪ੍ਰਣਾਲੀ ਦੀ ਵਚਿੱਤਰ ਸੁਹਜਤਾਲ ਵਿਧੀ ਪ੍ਰਾਰੰਭ ਕੀਤੀ। ਨਰੋਤਮ ਨੇ ਧਰੁਵਪਦ ਪ੍ਰਣਾਲੀ ਅਨੁਸਾਰ ਕੀਰਤਨ ਦੀ ਜੋ ਮਰਿਆਦਾ ਬੰਨ੍ਹੀ ਉਸ ਦੇ ਦੋ ਭਾਗ ਸਨ ਇਕ ਅਨਿਬੰਧ (ਭਾਵ ਅਲਾਪਤੀ ਜਾਂ ਅਲਾਪ)। ਇਹ ਕੇਵਲ ਸੁਰ ਸੰਗੀਤ ਉਤੇ ਹੀ ਆਧਾਰਤ ਹੁੰਦਾ ਹੈ। ਇਸ ਦੇ ਨਾਲ ਕੋਈ ਸ਼ਬਦ ਨਹੀਂ ਉਚਾਰਿਆ ਜਾਂਦਾ ਅਤੇ ਨਾ ਕੋਈ ਤਾਲ ਹੀ ਦਿਤੀ ਜਾਂਦੀ ਹੈ। ਦੂਜਾ ਨਿਬੰਧ ਇਸ ਵਿਚ ਸੁਰ ਅਤੇ ਸ਼ਬਦ ਦਾ ਸੰਗਮ ਹੁੰਦਾ ਹੈ ਅਤੇ ਨਾਲ ਤਾਲ ਵੀ ਦਿੱਤੀ ਜਾਂਦੀ ਹੈ।

ਇਸ ਪਦਾਵਲੀ ਕੀਰਤਨ ਵਿਚ ਗੋਕਲ ਨੰਦ ਨੇ ਅਨਿਬੰਧ ਸੰਗੀਤ ਦਾ ਪ੍ਰਦਰਸ਼ਨ ਕੀਤਾ। ਉਸ ਦਾ ਅਲਾਪ ਉਦਾਰ, ਮਦਾਰ ਅਤੇ ਤਾਰ ਉਤੇ ਨਿਰਭਰ ਤਰੈਅਸ਼ਟਕ ਉਤੇ ਆਧਾਰਤ ਸੀ। ਸਾਰੇ ਸਰੋਤੇ ਉਸ ਦੀ ਧੁਨ ਸੁਣ ਕੇ ਝੂਮ ਉਠੇ। ਅਲਾਪ ਤੋਂ ਪਿਛੋਂ ਸ੍ਰੀਖੰਡ ਦੇ ਰਘੂਨੰਦਨ ਠਾਕਰ ਨੇ ਨਰੋਤਮ ਠਾਕਰ ਨੂੰ ਹਾਰ ਪਹਿਨਾਏ। ਕੀਰਤਨ ਆਰੰਭ ਕਰਨ ਤੋਂ ਪਹਿਲਾਂ ਕੀਰਤਨੀਆਂ ਨੂੰ ਹਾਰ ਪਹਿਨਾਉਣ ਦਾ ਰਿਵਾਜ ਉਦੋਂ ਤੋਂ ਹੀ ਚਲਿਆ ਆ ਰਿਹਾ ਹੈ।

ਨਰੋਤਮ ਦਾਸ ਨੇ ਮੇਲੇ ਵਿਚ ਕੀਰਤਨ ਦਾ ਨਿਬੰਧ ਭਾਗ ਪੇਸ਼ ਕੀਤਾ। ਜਿਵੇਂ ਪਹਿਲਾਂ ਦਸਿਆ ਜਾ ਚੁਕਾ ਹੈ ਨਿਬੰਧ ਭਾਗ ਵਿਚ ਭਜਨ ਨੂੰ ਸਾਜ਼ਾਂ ਨਾਲ ਸੁਰ ਕਰ ਕੇ ਗਾਇਆ ਜਾਂਦਾ ਹੈ। ਨਰੋਤਮ ਨੇ ਨਿਬੰਧ ਭਾਗ ਬਹੁਤ ਉੱਚ ਪੱਧਰ ਦਾ ਗਾਇਆ ਅਤੇ ਕੀਰਤਨ ਦਾ ਅਜਿਹਾ ਪ੍ਰਮਾਣ ਨਿਸਚਿਤ ਕੀਤਾ ਜਿਹੜਾ ਪੀੜ੍ਹੀਆਂ ਤਕ ਕਾਇਮ ਰਿਹਾ।

ਇਸ ਕੀਰਤਨ ਵਿਚ ਵਰਤੇ ਗਏ ਸਾਜ਼ ਕੇਵਲ ਖੋਲ ਅਤੇ ਖੜਤਾਲ ਹੀ ਸਨ। ਸੰਧਿਆ ਦੇ ਕੀਰਤਨ ਵਿਚ ਵੀ ਇਹੋ ਦੋਵੇਂ ਸਾਜ਼ ਰਖੇ ਗਏ। ਕੀਰਤਨ ਦੇ

ਨਾਲ ਨਿਰਤ ਵੀ ਸ਼ਾਮਲ ਸੀ।

ਖੇਤਰੀ ਮੇਲੇ ਵਿਚ ਪ੍ਰਚਲਿਤ ਕੀਤੇ ਗਏ ਸ਼ਾਸਤਰੀ ਕੀਰਤਨ ਦਾ ਇਕ ਹੋਰ ਉੱਘਾ ਪੱਖ ਗੌੜ ਚੰਦ੍ਰਿਕ ਸੀ। ਮੁੱਖ ਕੀਰਤਨ ਪਦੇ ਤੋਂ ਪਹਿਲਾਂ ਗੌੜ ਚੰਦ੍ਰਿਕ ਗਾਇਆ ਗਿਆ। ਇਹ ਗੌੜ ਚੰਦ੍ਰਿਕ ਇਕ ਅਜਿਹਾ ਪਦਾ ਸੀ ਜਿਹੜਾ ਗੌੜ ਚੰਦ੍ਰ ਭਾਵ ਚੈਤੱਨਿਆ ਦੀ ਉਸਤਤੀ ਲਈ ਰਚਿਆ ਗਿਆ ਸੀ। ਉਦੋਂ ਤੋਂ ਹੀ ਮਰਿਆਦਾ ਯੁਕਤ ਕੀਰਤਨ ਲਈ ਇਹ ਰੀਤ ਬਣ ਗਈ ਕਿ ਅਸਲ ਕੀਰਤਨ ਤੋਂ ਪਹਿਲਾਂ ਗੌੜ ਚੰਦ੍ਰਿਕ ਪੱਦ ਗਾਇਨ ਕੀਤਾ ਜਾਵੇ। ਅਸਲ ਕੀਰਤਨ ਦਾ ਵਿਸ਼ਾ ਹੁੰਦਾ ਹੈ ਰਾਧਾ ਕ੍ਰਿਸ਼ਨ ਲੀਲ੍ਹਾ। ਬਹੁਤ ਸਾਰੇ ਗੌੜ ਚੰਦ੍ਰਿਕ ਚੈਤੱਨਿਆ ਦੀ ਉਸਤਤੀ ਵਿਚ ਰਚੇ ਜਾਂਦੇ ਰਹੇ ਅਤੇ ਉਹ ਕੀਰਤਨਾਂ ਵਿਚ ਗਾਏ ਜਾਂਦੇ ਰਹੇ। ਇਹ ਕੀਰਤਨ ਚੈਤੱਨਿਆਵਾਦ ਦੀ ਵੱਧ ਰਹੀ ਲਹਿਰ ਦਾ ਇਕ ਅਨਿਖੜ ਭਾਗ ਬਣ ਗਏ।

ਚੈਤੱਨਿਆ ਬਾਰੇ ਲਿਖੇ ਭਜਨ ਜਾਂ ਪਦੇ, ਜਿਨ੍ਹਾਂ ਨੂੰ ਗੌੜ ਚੰਦ੍ਰਿਕ ਕਿਹਾ ਜਾਂਦਾ ਸੀ ਕੀਰਤਨ ਵਿਚ ਗਾਉਣ ਦੇ ਮਨੋਰਥ ਨਾਲ ਹੀ ਲਿਖੇ ਗਏ। ਗੌੜ ਚੰਦ੍ਰਿਕ ਦਾ ਗਾਇਨ ਕੀਰਤਨ ਦਾ ਇਕ ਅਵੱਸ਼ਕ ਭਾਗ ਸਮਝਿਆ ਜਾਣ ਲੱਗਾ। ਗੌੜ ਚੰਦ੍ਰਿਕ ਇਕ ਮੰਤਰ ਵਾਂਗ ਹੈ ਜਿਹੜਾ ਕੀਰਤਨ ਵਿਚ ਚੈਤੱਨਿਆ ਦੀ ਰੂਹ ਨੂੰ ਪੁਨਰ-ਉਪਸਥਤ ਕਰਨ ਲਈ ਗਾਇਆ ਜਾਂਦਾ ਹੈ।

ਅਨਿਬੰਧ ਅਤੇ ਨਿਬੰਧ ਸੰਗੀਤ ਦੇ ਦੋ ਭਾਗਾਂ ਅਤੇ ਗੌੜ ਚੰਦ੍ਰਿਕ ਆਦਿ ਵਿਸ਼ੇਸ਼ਤਾਈਆਂ ਨਾਲ ਭਰੀ ਪਦਾਵਲੀ ਕੀਰਤਨ ਦੀ ਮਰਿਆਦਾ ਇੰਜ ਖੇਤਰੀ ਦੇ ਮਹਾਨ ਵੈਸ਼ਨਵ ਮੇਲੇ ਵਿਚ ਉੱਘੇ ਨਰੋਤਮ ਦਾਸ ਠਾਕਰ ਵਲੋਂ ਬੰਨ੍ਹੀ ਗਈ।

ਨਰੋਤਮ ਦਾਸ ਵਲੋਂ 16-ਵੀਂ ਸਦੀ ਦੇ ਅਖ਼ੀਰਲੇ ਭਾਗ ਵਿਚ ਪ੍ਰਚਲਿਤ ਕੀਤੀ ਗਈ ਕੀਰਤਨ ਵਿਧੀ ਵਧੇਰੇ ਕਰ ਕੇ ਗਰਨਹਾਟੀ ਜਾਂ ਗਰੇਰਹਾਟੀ ਦੇ ਨਾਂ ਨਾਲ ਪ੍ਰਸਿੱਧ ਹੋਈ। ਖੇਤਰੀ ਜਿਸ ਪਰਗਨੇ ਵਿਚ ਸੀ ਉਸ ਦਾ ਨਾਂ ਉਸ ਵੇਲੇ ਹੋ ਸਕਦਾ ਹੈ ਕਿ ਗੜੇਤਹਾਟੀ ਹੋਵੇ ਜਿਸ ਤੋਂ ਕਿ ਇਹ ਨਾਂ ਪੈ ਗਿਆ ਹੋਵੇ।

ਪਿਛੋਂ ਮਨੋਹਰਸ਼ਾਹੀ (ਬ੍ਰਦਵਾਨ ਜ਼ਿਲ੍ਹਾ) ਪਰਗਨਾ ਵਿਚ ਕੀਰਤਨ ਦੀਆਂ ਮਨੋਹਰ ਸ਼ਾਹੀ, ਰਾਣੀ ਹਾਟੀ (ਬ੍ਰਦਵਾਨ ਜ਼ਿਲ੍ਹਾ) ਵਿਚ ਰਿਨੇਤੀ, ਮੀਦਨਾਪੁਰ

ਜ਼ਿਲ੍ਹੇ ਵਿਚ ਮੰਦਰਨੀ ਅਤੇ ਝਾਰਖੰਡ ਸ਼ੈਲੀਆਂ ਵਿਕਸਿਤ ਹੋਈਆਂ। ਇਨ੍ਹਾਂ ਸਾਰੀਆਂ ਕੀਰਤਨ ਸ਼ੈਲੀਆਂ ਵਿਚ ਕੋਈ ਨਾ ਕੋਈ ਵੱਖਰੀ ਭਾਂਤ ਦੀ ਵਿਸ਼ੇਸ਼ਤਾ ਹੁਦੀ ਸੀ।

ਰਿਨੇਤੀ ਅਤੇ ਮੰਦਰਨੀ ਸ਼ੈਲੀਆਂ ਮਨੋਹਰ ਸ਼ਾਹੀ ਨਾਲੋਂ ਸਰਲ ਹਨ। ਮਨੋਹਰ ਸ਼ਾਹੀ ਕੀਰਤਨ ਦੀ ਧੁਨੀ ਆਪਣੀ ਉੱਤਮ ਸ਼ਿਲਪਕਾਰੀ ਸਦਕਾ ਉੱਘੀ ਹੈ।

ਕਿਹਾ ਜਾਂਦਾ ਹੈ ਕਿ ਕੀਰਤਨ ਦੀਆਂ ਮਨੋਹਰ ਸ਼ਾਹੀ ਅਤੇ ਰਿਨੇਤੀ ਸ਼ੈਲੀਆਂ ਦਾ ਜਨਮਦਾਤਾ ਸ੍ਰੀਨਿਵਾਸ ਅਚਾਰੀਆ ਹੋਇਆ ਹੈ।

ਇਨ੍ਹਾਂ ਪਦਕਰਤਿਆਂ, ਜਿਨ੍ਹਾਂ ਦੇ ਮੁਖੀ ਜਗਨਨਾਥ ਦਾਸ ਅਤੇ ਵਲਰਾਮ ਦਾਸ ਵਰਗੇ ਸਰੇਸ਼ਟਾਚਾਰੀਆ ਸਨ, ਦੇ ਪ੍ਰਭਾਵ ਹੇਠ ਮਨੋਹਰ ਸ਼ਾਹੀ ਕੀਰਤਨ ਨੇ ਸੰਗੀਤ ਦੇ ਖੇਤਰ ਵਿਚ ਛੇਤੀ ਹੀ ਇਕ ਉੱਚਾ ਸਥਾਨ ਪ੍ਰਾਪਤ ਕਰ ਲਿਆ। ਇਹ ਉਘੇ ਪਦਕਰਤਾ ਨਰੋਤਮਦਾਸ ਦੇ, ਜਿਸ ਨੇ ਪਦਾਵਲੀ ਕੀਰਤਨ ਦੀ ਮਰਿਆਦਾ ਸ਼ੁਰੂ ਕੀਤੀ, ਸਮਕਾਲੀ ਸਨ।

ਕੀਰਤਨ ਦੀ ਰਿਨੇਤੀ ਸ਼ੈਲੀ ਨੂੰ ਪ੍ਰਸਿੱਧ ਕੀਰਤਨੀਏ ਵੈਸ਼ਨਵ ਦਾਸ (ਗੋਕਲਨੰਦ ਸੇਨ) ਅਤੇ ਉਸ ਦੇ ਸਹਿਯੋਗੀ-ਮ੍ਰਿਤੂ ਊਧਵ ਦਾਸ (ਕ੍ਰਿਸ਼ਨ ਕਾਂਤ ਮੌਜੁਮਦਾਰ) ਨੇ ਹੋਰ ਵੀ ਅਮੀਰ ਬਣਾਇਆ।

ਕੀਰਤਨ ਦੀਆਂ ਉਕਤ ਪੰਜ ਸ਼ੈਲੀਆਂ ਜਾਂ ਵੰਨਗੀਆਂ ਵਿਚੋਂ ਝਾਰਖੰਡੀ ਸ਼ੈਲੀ ਥੋੜ੍ਹਾ ਚਿਰ ਹੀ ਚਲੀ। ਚਾਰ ਮੁੱਖ ਕੀਰਤਨ ਸ਼ੈਲੀਆਂ ਜਿਵੇਂ ਕਿ, ਗੜਨ ਹਾਟੀ, ਮਨੋਹਰ ਸ਼ਾਹੀ, ਰਿਨੇਤੀ ਅਤੇ ਮੰਦਰਨੀ ਨੇ ਮੌਲਕ ਧੁਨੀਆਂ ਵਿਚ ਕੁਝ ਖ਼ਾਸ ਵਿਸ਼ੇਸ਼ਤਾਈਆਂ ਵਿਕਸਿਤ ਕਰ ਲਈਆਂ। ਗੜਨ ਹਾਟੀ ਸ਼ੈਲੀ ਨੂੰ ਧਰੁਵਪਦ ਦੀ ਸਰਲ, ਪਰ ਗੰਭੀਰ ਸ਼ੈਲੀ ਨਾਲ ਮੇਲਿਆ ਜਾ ਸਕਦਾ ਹੈ। ਮਨੋਹਰ ਸ਼ਾਹੀ ਆਪਣੀਆਂ ਤਰਜ਼ਾਂ ਦੀ ਬਹੁ-ਭਿੰਨਤਾ ਸਦਕਾ ਵਰਣਨ ਯੋਗ ਹੈ। ਪਰ ਵਕਤ ਗੁਜ਼ਰਨ ਨਾਲ ਇਹ ਨਿਖੜਵੇਂ ਪੱਖ ਲਗ ਭਗ ਅਲੋਪ ਹੀ ਹੋ ਗਏ।

ਪੱਛਮੀ ਬੰਗਾਲ ਵਿਚ ਹੋਰਨਾਂ ਸ਼ੈਲੀਆਂ ਨਾਲੋਂ ਮਨੋਹਰਸ਼ਾਹੀ ਕੀਰਤਨ ਸ਼ੈਲੀ ਵੱਧ ਪ੍ਰਚਲਿਤ ਸੀ।

ਸੋਲ੍ਹਵੀਂ ਸਦੀ ਦੀ ਅਖ਼ੀਰਲੀ ਚੌਥਾਈ ਤੋਂ ਸ਼ੁਰੂ ਹੋ ਕੇ ਅਠਾਰਵੀਂ ਸਦੀ ਦੇ

ਮੱਧ ਤਕ ਪਦਾਵਲੀ ਕੀਰਤਨ ਬੰਗਾਲ ਵਿਚ ਸੰਗੀਤ ਦੀ ਇਕ ਅਮੀਰ ਸ਼ੈਲੀ ਦੇ ਤੌਰ ਤੇ ਜੰਮਿਆ ਰਿਹਾ। ਇਹ ਉਹੋ ਸਮਾਂ ਹੈ ਜਿਸ ਨੇ ਚੈਤੱਨਿਆ ਨੂੰ ਇਕ ਸਜੀਵ ਸ਼ਕਤੀ ਦੇ ਰੂਪ ਵਿਚ ਵੇਖਿਆ ਸੀ। ਇਹ ਸੁਭਾਵਕ ਸੀ ਕਿਉਂਕਿ ਕੀਰਤਨ ਗੌਡੀਆ ਵੈਸ਼ਨਵ ਮੱਤ ਅਤੇ ਲਹਿਰ ਨਾਲ ਅਟੁੱਟ ਰੂਪ ਵਿਚ ਜੁੜਿਆ ਹੋਇਆ ਸੀ। 19-ਵੀਂ ਸਦੀ ਤੋਂ ਪਦਾਵਲੀ ਕੀਰਤਨ ਆਪਣੇ ਢਾਈ ਸੌ ਸਾਲਾ ਅਮੀਰ ਵਿਰਸੇ ਦੇ ਟਾਕਰੇ ਘਟਣਾ ਸ਼ੁਰੂ ਹੋ ਗਿਆ।

ਕੀਰਤਨ ਪਦਿਆਂ ਦੇ ਦੋ ਵੱਡੇ ਸੰਗ੍ਰਹਿ 18-ਵੀਂ ਸਦੀ ਵਿਚ ਕੀਤੇ ਗਏ। ਪਹਿਲੀ ਚੌਥਾਈ ਵਿਚ ਰਾਧਾਮੋਹਨ ਠਾਕਰ ਨੇ ਆਪਣੇ ਪ੍ਰਸਿੱਧ ਸੰਗ੍ਰਹਿ "ਪਦਾਮ੍ਰਿਤ ਸਮੁੰਦਰ" ਦਾ ਸੰਕਲਨ ਕੀਤਾ ਅਤੇ ਕੁਝ ਸਾਲ ਪਿਛੋਂ ਵੈਸ਼ਨਵ ਦਾਸ ਨੇ ਆਪਣਾ ਪ੍ਰਸਿੱਧ ਅਤੇ ਵੱਡਾ ਸੰਗ੍ਰਹਿ "ਪਦਕਲਪਤਰੂ" ਨਾਂ ਹੇਠ ਸੰਪੂਰਨ ਕੀਤਾ। ਇਨ੍ਹਾਂ ਸੰਗ੍ਰਹਿਆਂ ਵਿਚੋਂ ਕੀਰਤਨ ਵਿਚ ਗਾਉਣ ਵਾਲੇ ਬਹੁਤ ਸਾਰੇ ਪਦਗਾਨ ਮਿਲ ਜਾਂਦੇ ਹਨ। ਕੀਰਤਨ ਦਾ ਗੌਰਵਸ਼ੀਲ ਕਾਲ ਕੁਝ ਚਿਰ ਪਿਛੋਂ ਵੀ ਚਲਦਾ ਰਿਹਾ। ਅਖ਼ੀਰ 19-ਵੀਂ ਸਦੀ ਵਿਚ ਜਦੋਂ ਚੈਤੱਨਿਆ ਦੀ ਸ਼ਕਤੀ ਘਟਣੀ ਸ਼ੁਰੂ ਹੋਈ, ਕੀਰਤਨ ਦਾ ਪ੍ਰਭਾਵ ਵੀ ਘਟਣਾ ਸ਼ੁਰੂ ਹੋ ਗਿਆ।

ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਗੜਨ ਹਾਟੀ, ਮਨੋਹਰ ਸ਼ਾਹੀ ਆਦਿ ਕੀਰਤਨ ਦੀਆਂ ਸਾਰੀਆਂ ਸ਼ੈਲੀਆਂ, ਜਿਹੜੀਆਂ ਚੈਤੱਨਿਆਵਾਦ ਦੇ ਵਿਕਾਸ ਨਾਲ ਹੀ ਵਿਕਸਿਤ ਹੋਈਆਂ, ਨੇ ਕ੍ਰਿਸ਼ਨ ਤੱਤ ਨੂੰ ਹੀ ਆਪਣੇ ਵਿਸ਼ੇ ਦੀ ਆਧਾਰ ਸ਼ਿਲਾ ਬਣਾਈ ਰਖਿਆ। ਪਦਾਵਲੀ ਕੀਰਤਨ ਦੇ ਵੈਸ਼ਨਵ ਮਹਾਜਨ ਰਚੈਤਿਆਂ ਕ੍ਰਿਸ਼ਨ ਦੇ ਦੈਵੀ ਪੱਖ ਨੂੰ ਪੂਰੀ ਪੂਰੀ ਸੁਹਿਰਦਤਾ ਨਾਲ ਚਿਤ੍ਰਿਤ ਕੀਤਾ ਹੈ।

ਜਿਥੋਂ ਤਕ ਵਿਸ਼ੇ ਸਾਮੱਗਰੀ ਜਾਂ ਕਾਵਿਕਤਾ ਦੇ ਭਾਗ ਦਾ ਸੰਬੰਧ ਹੈ ਪਦਾਵਲੀ ਕੀਰਤਨ ਦੀ ਸਾਰੀ ਸੰਗੀਤਕ ਰਚਨਾ ਦਾ ਆਧਾਰ ਨਿਰੋਲ ਕ੍ਰਿਸ਼ਨ ਉਤੇ ਵਿਕਸਿਤ ਕੀਤਾ ਗਿਆ ਹੈ। ਮਧੁਰ, ਸੁਗਮ ਅਤੇ ਸੁਹਜਾਤਮਕ ਕੀਰਤਨ ਦਾ ਸੰਗੀਤਕ ਢਾਂਚਾ ਇੰਜ ਨਿਬੰਧ-ਕਰਨ ਪ੍ਰਬੰਧ-ਗਾਨ ਦੀ ਇਕ ਸ਼ਾਸਤਰੀ ਕਿਸਮ ਹੀ ਸੀ। ਇਸ ਵਿਚ ਧਾਤੂ, ਤਾਲ, ਰਾਗ ਅਤੇ ਭਿੰਨ ਭਿੰਨ ਭਾਵੁਕ ਤੱਤ ਸਭ ਕੁਝ ਸ਼ਾਮਲ ਸੀ। ਪ੍ਰਕਿਰਤੀ ਵਜੋਂ ਪਦਾਵਲੀ ਕੀਰਤਨ ਅਧਿਆਤਮਕ

ਕੀਰਤਨ ਸੀ ਜਿਸ ਦੀ ਨੀਂਹ ਵਿਚ ਰਾਧਾ ਕ੍ਰਿਸ਼ਨ ਮੱਤ ਲਈ ਤੀਬਰ ਸ਼ਰਧਾ ਵਿਦਮਾਨ ਸੀ, ਜਿਹੜੀ ਅਗੋਂ ਵਧੇਰੇ ਕਰ ਕੇ ਚੈਤੱਨਿਆ ਦੀ ਮੂਰਤੀ ਜਾਂ ਬਿੰਬ ਉਤੇ ਉਸਰੀ ਹੋਈ ਸੀ। ਬੰਗਾਲ ਦੀ ਅਦੁੱਤੀ ਅਤੇ ਵਿਸ਼ੇਸ਼ ਦੇਣ, ਕੀਰਤਨ ਸੰਗੀਤ, ਚੈਤੱਨਿਆ ਵਲੋਂ ਚਲਾਈ ਗਈ ਕੀਰਤਨ-ਭਗਤੀ ਲਹਿਰ ਦੀ ਇਕ ਉਪਜ ਸੀ। ਬੰਗਾਲ ਦੀ ਸੰਗੀਤ ਸੰਸਕ੍ਰਿਤੀ ਵਿਚ ਚੈਤੱਨਿਆ ਪਰੇਰਤ ਗੌੜੀਆ ਵੈਸ਼ਨਵਵਾਦ ਦਾ ਇਹ ਇਤਿਹਾਸਿਕ ਰੋਲ ਸੀ।

---

# ਨੈਸ਼ਨਲ ਬੁਕ ਟਰੱਸਟ ਵਲੋਂ ਪ੍ਰਕਾਸ਼ਿਤ

## ਕੁਝ ਪੰਜਾਬੀ ਪੁਸਤਕਾਂ

### "ਭਾਰਤ-ਦੇਸ ਅਤੇ ਲੋਕ" ਲੜੀ

1. **ਸ਼ਿੰਗਾਰ ਰੁੱਖ**
   ਡਾ: ਐਮ. ਐਸ. ਰੰਧਾਵਾ — 6.50
2. **ਭੂਮੀ ਤੇ ਮਿੱਟੀ**
   ਡਾ: ਐਸ. ਪੀ. ਰਾਏ ਚੌਧਰੀ — 6.50
3. **ਸਬਜ਼ੀਆਂ**
   ਡਾਕਟਰ ਬੀ. ਚੌਧਰੀ — 6.50
4. **ਪਾਲਤੂ ਪਸ਼ੂ**
   ਹਰਬੰਸ ਸਿੰਘ — 4.25
5. **ਬਗੀਚੇ ਦੇ ਫੁੱਲ**
   ਵਿਸ਼ਨੂ ਸਵਰੂਪ

### ਰਾਸ਼ਟਰੀ ਜੀਵਨੀਆਂ ਦੀ ਲੜੀ

5. **ਗੁਰੂ ਨਾਨਕ ਦੇਵ**
   ਗੋਪਾਲ ਸਿੰਘ — 2,00
6. **ਗੁਰੂ ਗੋਬਿੰਦ ਸਿੰਘ**
   ਗੋਪਾਲ ਸਿੰਘ — 2.00
7. **ਅਕਬਰ**
   ਲਾਰੰਸ ਬਿਨੀਅਨ — 2.50
8. **ਕਬੀਰ**
   ਡਾਕਟਰ ਪਾਰਸਨਾਥ ਤਿਵਾੜੀ — 2.00
9. **ਮਿਰਜ਼ਾ ਗ਼ਾਲਿਬ**
   ਮਲਿਕ ਰਾਮ — 2.00
10. **ਪੰਡਤ ਵਿਸ਼ਨੂੰ ਦਿਗੰਬਰ**
   ਵੀ. ਆਰ. ਅਠਾਵਲੇ — 1.75
11. **ਅਮੀਰ ਖ਼ੁਸਰੋ**
   ਸੱਯਦ ਗ਼ੁਲਾਮ ਸਮਨਾਨੀ — 1.75

12. **ਸੂਰਦਾਸ**
ਬ੍ਰਜੇਸ਼ਵਰ ਵਰਮਾ 2.25

13. **ਰਣਜੀਤ ਸਿੰਘ**
ਡੀ. ਆਰ. ਸੂਦ 2.00

14. **ਅਹੱਲਿਆ ਬਾਈ**
ਹੀਰਾ ਲਾਲ ਸ਼ਰਮਾ 2.25

15. **ਸਵਾਮੀ ਰਾਮ ਤੀਰਥ**
ਡੀ. ਆਰ. ਸੂਦ 2.75

## ਹੋਰ ਪੁਸਤਕਾਂ

16. **ਭਾਰਤ ਵਿਚ ਵਿੱਦਿਆ ਦਾ ਪੁਨਰ ਨਿਰਮਾਣ**
ਡਾਕਟਰ ਜ਼ਾਕਿਰ ਹੁਸੈਨ 1.25

17. **ਵਿਦਰੋਹ ਦਾ ਮਹਾਨ ਵੀਰ**
ਡਨਿਸ ਕਿਨਕੇਡ 4.75

18. **ਭਾਰਤ ਦਾ ਵਰਤਮਾਨ ਤੇ ਭਵਿਸ਼**
ਜਵਾਹਰ ਲਾਲ ਨਹਿਰੂ 0.75

19. **ਕਲਕੀ : ਅਰਥਾਤ ਸਭਿਅਤਾ ਦਾ ਭਵਿਸ਼**
ਐਸ. ਰਾਧਾ ਕ੍ਰਿਸ਼ਨਨ 0.75

20. **ਵਿਗਿਆਨ ਦੇ ਪੱਖ**
ਸੀ. ਵੀ. ਰਮਨ 1.75

21. **ਜਵਾਲਾਮੁਖੀ**
ਏ. ਜੀ. ਸ਼ੇਵੜੇ 2.50

22. **ਸੰਗਠਿਤ ਜਗਤ ਅਤੇ ਭਾਰਤ**
ਆਰਨਲਡ ਟਾਇਨਬੀ 3.00

23. **ਭਾਰਤੀ ਸੈਨਾ ਦੀ ਪਰੰਪਰਾ**
ਧਰਮਪਾਲ 5.00

24. **ਰਾਬਿਨਸਨ ਕਰੂਸੋ**
ਡੇਨੀਅਲ ਡਫ਼ੋ 5.00

# ਪੁਸਤਕ ਸੂਚੀ

**ਬੰਗਾਲੀ**


1. ਵ੍ਰਿੰਦਾਵਨ ਦਾਸ — ਚੈਤੱਨਿਆ ਭਾਗਵਤ, 1886
2. ਲੋਚਨਦਾਸ — ਚੈਤੱਨਿਆ, 1893
3. ਕ੍ਰਿਸ਼ਨਦਾਸ ਕਵੀਰਾਜ — ਚੈਤੱਨਿਆ ਚਰਿਤਾਮ੍ਰਿਤ, 1878
4. ਨਰਹਰੀ ਚੱਕ੍ਰਵਰਤੀ — ਨਰੋਤਮ-ਵਿਲਾਸ, ਸੰਪਾ : ਰਾਧਾਰਮਨ ਪ੍ਰੈਸ, ਮੁਰਸ਼ਿਦਾਬਾਦ, 1925
5. ਨਰਹਰੀ ਚਕ੍ਰਵਰਤੀ — ਭਗਤੀ ਰਤਨਾਕਰ, ਸੰਪਾ : ਰਾਧਾਰਮਨ ਪ੍ਰੈਸ, ਮੁਰਸ਼ਿਦਾਬਾਦ, 1925
6. ਨਿਤਿਆਨੰਦਦਾਸ — ਪ੍ਰੇਮ ਵਿਲਾਸ, ਸੰਪਾ : ਰਾਧਾਰਮਨ ਪ੍ਰੈਸ, ਮੁਰਸ਼ਿਦਾਬਾਦ, 1925
7. ਦਨੇਸ਼ ਚੰਦਰ ਸੇਨ — ਬੰਗਭਾਸ਼ਾ ਓ ਸਾਹਿਤ, 1901
8. ਦਨੇਸ਼ ਚੰਦਰ ਸੇਨ — ਬ੍ਰਿਹਤ ਬੰਗਾ, ਭਾਗ ਦੂਜਾ, 1935
9. ਦਨੇਸ਼ਚੰਦਰ ਸੇਨ — ਗੋਵਿੰਦਦਾਸ, 1926
10. ਦਨੇਸ਼ਚੰਦਰ ਸੇਨ ਅਤੇ ਖਗੇਂਦ੍ਰਨਾਥ ਮ੍ਰਿਤ — ਵੈਸ਼ਨਵ ਪਦਾਵਲੀ, 1945
11. ਸ਼ਿਸ਼ਰ ਕੁਮਾਰ ਘੋਸ਼ — ਅਮਿਆ ਨਿਮਾਈ ਚ੍ਰਿਤ, ਭਾਗ ਇਕ ਤੋਂ ਛੇ
12. ਸ਼ਿਸ਼ਰ ਕੁਮਾਰ ਘੋਸ਼ — ਨਰੋਤਮ ਚ੍ਰਿਤ, 1903
13. ਸ਼ਿਸ਼ਰ ਕੁਮਾਰ ਘੋਸ਼ — ਪ੍ਰਬੋਧ ਨੰਦ ਓ ਗੋਪਾਲ ਭੱਟ, 1929
14. ਰਸਕਮੋਹਨ ਵਿੱਦਿਆ ਭੂਸ਼ਣ — ਗੰਭੀਰ ਸ੍ਰੀ ਗੌਰੰਗ, 1910
15. ਜਗਦਬੰਧੂ ਭੱਦਰਾ — ਗੌਡ-ਪਦ-ਤ੍ਰੰਗਨੀ, 1902
16. ਅਮੁਲਧਨ ਰੇ ਭੱਟ — ਬ੍ਰਿਹਤ ਵੈਸ਼ਨਵ ਚ੍ਰਿਤਾਭੀਧਾਨ, 1929
17. ਬਿਮਨ ਬਿਹਾਰੀ ਦਾਸ ਗੁਪਤਾ — ਮਹਾ ਪ੍ਰਭੂ ਲੀਲ੍ਹਾ ਬਾਸਨ, 1929
18. ਖਗੇਂਦ੍ਰ ਨਾਥ ਮ੍ਰਿਤ — ਕੀਰਤਨ, 1945

19. ਅਚਤੁਯ ਚਰਨ ਚੌਧਰੀ — ਗੌਰੰਗੇਠ ਪੂਰਬਚੱਲ ਪਰੀਭ੍ਰਮਨ, 1932
20. ਬਿਮਨ ਬਿਹਾਰੀ ਮੌਜੁਮਦਾਰ — ਸ੍ਰੀ ਚੈਤੱਨਿਆ ਚਰਿਤ ਉਪਾਦਾਨ, 1939
21. ਬਿਮਨ ਬਿਹਾਰੀ ਮੌਜੁਮਦਾਰ — ਗੋਵਿੰਦ ਦਾਸੇਰ ਪਦਾਵਲੀ ਓ ਤਹਾਰ ਯੁਗ, 1961
22. ਬਿਮਨ ਬਿਹਾਰੀ ਮੌਜੁਮਦਾਰ — ਸੋਦਸ਼ ਸਤਾਵਦਿਰ ਪਦਾਵਲੀ ਸਾਹਿਤ, 1961
23. ਬਿਮਨ ਬਿਹਾਰੀ ਮੌਜੁਮਦਾਰ — ਪਚੰਸ਼ਤ ਤਵਿਤਸ੍ਰੇਨ ਪਦਾਵਲੀ, 1962
24. ਸੁਦੰਰਨੰਦ ਵਿੱਦਿਆ ਵਿਨੋਦ — ਸ੍ਰੀ ਚੈਤੱਨਿਆ ਦੇਵ, 1950
25. ਮਧੂਸੂਦਨ ਵਰਸਪਤੀ — ਗੌਡੀਆ ਵੈਸ਼ਨਵ ਇਤਿਹਾਸ
26. ਹਰੀਕ੍ਰਿਸ਼ਨ ਮੁਖੋਪਾਧਿਆ — ਸੰਪਾ : ਪਦਾਵਲੀ ਪਰਿਚੈ, 1966
27. ਹਰੀਕ੍ਰਿਸ਼ਨ ਮੁਖੋਪਾਧਿਆ — ਚੈਤੱਨਿਆ ਸਮੇਰ ਨਵਦਵੀਪੇਰ ਸਥਿਥੀਸਥਾਨ ਬਨਾਮ ਮੀਆਂ ਪੁਰ, 1934
28. ਹਰੀਕ੍ਰਿਸ਼ਨ ਮੁਖੋਪਾਧਿਆ — ਚੰਡੀਦਾਸ ਪਦਾਵਲੀ, 1934
29. ਹਰੀਕ੍ਰਿਸ਼ਨ ਮੁਖੋਪਾਧਿਆ — ਸੰਪਾ: ਜਨਨਦਸੇਰ ਪਦਾਵਲੀ, 1956
30. ਹਰੀਕ੍ਰਿਸ਼ਨ ਮੁਖੋਪਾਧਿਆ — ਸੰਪਾ: ਰਸਕਲਪਾਵਲੀ ਓ ਅਨਜਾਨਿਆ, ਨਿਬੰਧ
31. ਸਤੀਸ਼ ਚੰਦ੍ਰ ਰੇ — ਸੰਪਾ: ਪਦਕਲਪਤਰੂ, ਭਾਗ ਇਕ ਤੋਂ ਚਾਰ
32. ਅਚਿੰਤ ਕੁਮਾਰ ਸੇਨ ਗੁਪਤਾ — ਅਖੰਡ ਅਮੀਆ ਸ੍ਰੀ ਗੌਰੰਗ
33. ਅਚਿੰਤ ਕੁਮਾਰ ਸੇਨ ਗੁਪਤਾ — ਗੌਰੰਗ ਪ੍ਰੀਜਨ
34. ਸਰਦਾ ਚਰਨ ਮਿਤ੍ਰ — ਲੀਲਾਚਲੇ ਸ੍ਰੀ ਕ੍ਰਿਸ਼ਨ ਚੈਤੱਨਿਆ